जनवरी-फरवरी-87

5




ਸਹਿਯੋਗ ਰਾਸ਼ੀ- ਤਿੰਨ ਰੁਪਏ

ਮੁੱਖ ਸੰਪਾਦਕ:
ਰਾਜਪਾਲ ਸਿੰਘ

ਇਸ ਅੰਕ ਵਿੱਚ 0 ਘੱਮੀ ਪਠਾਣਾਂ ਦਾ ਗੈਬੀ ਸ਼ਕਤੀਆਂ ਦਾ ਦਾਅਵੇਦਾਰ ਵੀ
ਜ਼ਮਾਨਤ ਜ਼ਬਤ ਕਰਵਾਕੇ ਭੱਜ ਨਿਕਲਿਆ
00 ਅੰਧ-ਵਿਸ਼ਵਾਸ਼ਾਂ ਦੇ ਖਾਤਮੇ ਬਾਰੇ
(ਸੁਰਖ਼ ਰੇਖਾ ਵੱਲੋਂ ਉਠਾਏ ਨੁਕਤਿਆਂ ਦੇ ਜਵਾਬ ਵਿਚ)
000 ਜੋਤਿਸ਼ ਦੇ ਫਰਾਡ ਦੀ ਕਹਾਣੀ- ਅਖਬਾਰਾਂ ਦੀ ਜ਼ੁਬਾਨੀ
0000 ਵਡਭਾਗ ਸਿੰਘ ਦੀ ਚੇਲੀ ਤੋਂ 8000 ਰੁਪਏ ਵਾਪਸ
00000 ਜੰਤਰ ਮੰਤਰ ਤੰਤਰ - ਭਾਗ ਪਹਿਲਾ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..............................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022




ਸੰਪਾਦਕੀ ਬੋਰਡ (ਆਨਰੇਰੀ)

ਜੀਵਨ ਲਾਲ ਸ਼ਹਿਣਾਂ
ਜਸਪਾਲ ਘਈ
ਅਮੀਰਜੀਤ
ਨਰਿੰਦਰ ਪਿੰਡੀ

ਰਚਨਾਵਾਂ ਤੇ ਹੋਰ ਚਿੱਠੀ ਪੱਤਰ ਲਈ

ਸੰਪਾਦਕ 'ਤਰਕਸ਼ੀਲ'
ਪੋਸਟ ਬਾਕਸ ਨੰ: 48
ਕੋਟਕਪੂਰਾ-151204

ਚੰਦੇ ਭੇਜਣ ਲਈ ਪਤਾ
ਜੀਵਣ ਲਾਲ ਸ਼ਹਿਣਾਂ
ਸੁਖਾਨੰਦ ਬਸਤੀ,
ਤਪਾ-148108

ਸਲਾਨਾ ਚੰਦਾ 15 ਰੁਪੈ

ਪ੍ਰਕਾਸ਼ਨ : ਮਾਲਕ ਤੇ ਪ੍ਰਕਾਸ਼ਕ ਅਮੀਰਜੀਤ ਨੇ ਹਗਰ-ਮਗਰ ਪ੍ਰਿੰਟਰਜ਼ ਲੁਧਿਆਣਾ ਤੋਂ ਛਪਵਾ ਕੇ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਵਾਸਤੇ ਪਿੰਡ ਤੇ ਡਾਕਖਾਨਾ ਸੀਹਾਂ ਦੌਦ ਜ਼ਿਲਾ ਲੁਧਿਆਣਾ ਤੋਂ ਪ੍ਰਕਾਸ਼ਤ ਕੀਤਾ।

ਟਾਈਟਲ ਗੁਰਤੇਜ ਕੋਹਾਰਵਾਲਾ


# ਸੰਪਾਦਕੀ

ਪਾਠਕ ਸਾਥੀਓ,

ਨਵਾਂ ਵਰ੍ਹਾ ਮੁਬਾਰਕ ! ਬੀਤੇ ਸਾਲ ਵਿਚ ਪੰਜਾਬ ਅੰਦਰ ਫਿਰਕਾਪ੍ਰਸਤੀ ਦੀ ਸਮੱਸਿਆ ਵੱਧ ਗੰਭੀਰ ਬਣ ਕੇ ਸਾਹਮਣੇ ਆਈ ਹੈ । ਸਰਕਾਰ ਵੱਲੋਂ ਚੁੱਕੇ ਗਏ ਕਦਮ ਜਿਹੜੇ ਕਿ ਨਿਰੋਲ ਵੋਟਾਂ ਦੀਆਂ ਗਿਣਤੀਆਂ ਮਿਣਤੀਆਂ ਤੇ ਆਧਾਰਤ ਹਨ ਨੇ ਮਸਲੇ ਨੂੰ ਸੁਲਝਾਉਣ ਦੀ ਬਜਾਏ ਹੋਰ ਉਲਝਾਇਆ ਹੈ। ਪੰਜਾਬੀਆਂ ਦੀਆਂ ਜਾਇਜ ਮੰਗਾਂ ਨੂੰ ਬਾਰ 2 ਕਮਿਸ਼ਨ ਬਣਾਕੇ ਅਤੇ ਹਰਿਆਣੇ ਦੀ ਹਕੂਮਤੀ ਕੁਰਸੀ ਨੂੰ ਬਚਾਉਣ ਲਈ ਜਾਣ ਬੁੱਝ ਕੇ ਲਟਕਾਇਆ ਗਿਆ ਹੈ। 1984 ਦੇ ਦਿੱਲੀ ਦੇ ਫਿਰਕੂ-ਦੰਗਿਆਂ ਦੇ ਮੁੱਖ ਅਤੇ ਨੰਗੇ ਚਿੱਟੇ ਦੋਸ਼ੀਆਂ ਖਿਲਾਫ ਕੋਈ ਕਾਰਵਾਈ ਨਹੀਂ ਕੀਤੀ ਗਈ। ਦੂਜੇ ਪਾਸੇ ਫਿਰਕੂ ਤੇ ਜਨੂੰਨੀ ਦਹਿਸ਼ਤਗਰਦਾਂ ਨੇ ਪੰਜਾਬ ਦੇ ਲੋਕਾਂ ਦੀਆਂ ਆਪਸੀ ਭਾਈਚਾਰਕ ਏਕੇ ਦੀਆਂ ਤੰਦਾਂ ਨੂੰ ਤੋੜਨ ਅਤੇ ਲੋਕਾਂ ਨੂੰ ਆਪਸੀ ਭਰਾ-ਮਾਰ ਲੜਾਈ ਵਿਚ ਉਲਝਾਉਣ ਲਈ ਅੱਡੀ ਚੋਟੀ ਦਾ ਜੋਰ ਲਾਇਆ ਹੈ । ਫਿਰਕੂ-ਦਹਿਸ਼ਤਵਾਦੀਆਂ ਅਤੇ ਹਕੂਮਤੀ ਦਹਿਸ਼ਤ ਇਹਨਾਂ ਦੋਹਾਂ ਖਿਲਾਫ ਲੜ ਰਹੀ ਪੰਜਾਬ ਦੀ ਖੱਬੀ ਲਹਿਰ ਨੂੰ ਬੀਤੇ ਸਾਲ ਵਿਚ ਫਿਰਕੂ ਤੇ ਜਨੂੰਨੀ ਦਹਿਸ਼ਤ ਗਰਦਾਂ ਨੇ ਹਮਲੇ ਦਾ ਨਿਸ਼ਾਨਾ ਬਣਾਇਆ ਹੈ। ਪਿਛਲੇ ਸਾਲ ਵਿਚ ਸਾਥੀ ਬਲਦੇਵ ਮਾਨ, ਬਜ਼ੁਰਗ ਆਗੂ ਦਰਸ਼ਨ ਸਿੰਘ ਕੈਨੇਡੀਅਨ, ਰਤਨ ਪਟਵਾਰੀ ਤੇ ਹੋਰ ਕਈ ਸਾਥੀ ਦਹਿਸ਼ਤਵਾਦ ਖਿਲਾਫ ਲੜਦੇ ਸ਼ਹੀਦ ਹੋਏ ਹਨ । ਅਸੀਂ ਇਹ ਮਹਿਸੂਸ ਕਰਦੇ ਹਾਂ ਕਿ 'ਤਰਕਸ਼ੀਲ' ਵਿਚ ਅਸੀਂ ਲੋੜ ਅਨੁਸਾਰ ਇਸ ਮਸਲੇ ਤੇ ਧਿਆਨ ਨਹੀਂ ਦੇ ਸਕੇ। ਕੁੱਝ ਪਾਠਕਾਂ ਦੇ ਗਿਲੇ ਵੀ ਸਾਨੂੰ ਚਿੱਠੀਆਂ ਰਾਂਹੀਂ ਮਿਲੇ ਹਨ। ਆਉਣ ਵਾਲੇ ਸਮੇਂ ਵਿਚ ਅਸੀਂ ਇਸ ਪਾਸੇ ਵੱਧ ਧਿਆਨ ਦੇਣ ਦੀ ਕੋਸ਼ਿਸ਼ ਕਰਾਂਗੇ । ਫਿਰਕਾ ਪ੍ਰਸਤੀ ਦੇ ਮਸਲੇ ਬਾਰੇ ਲੋਕਾਂ ਨੂੰ ਚੇਤਨ ਕਰਨਾ ਅਤੇ ਧਰਮ ਨੂੰ ਨਿੱਜੀ ਮਸਲਾ ਬਣਾ ਕੇ ਸਿਆਸਤ ਤੋਂ ਵੱਖ ਕਰਨਾ-- ਸਾਨੂੰ ਇਸ ਪਾਸੇ ਆਪਣੀਆਂ ਕੋਸ਼ਿਸ਼ਾਂ ਕੇਂਦਰਤ ਕਰਨੀਆਂ ਚਾਹੀਦੀਆਂ ਹਨ। ਇਸ ਮੰਤਵ ਲਈ ਹੋਰਨਾਂ ਲੋਕ-ਪੱਖੀ, ਜਮਹੂਰੀ ਤੇ ਧਰਮ ਨਿਰਪੱਖ ਤਾਕਤਾਂ ਸੰਗ ਮਿਲਕੇ ਇਕ ਵਿਸ਼ਾਲ ਜਨਤਕ ਲਹਿਰ ਖੜੀ ਕਰਨ ਲਈ ਕੋਸ਼ਿਸ਼ਾਂ ਕਰਨੀਆਂ ਚਾਹੀਦੀਆ ਹਨ। ਰੈਸ਼ਨੇਲਿਸਟ ਸੁਸਾਇਟੀ ਦੀ ਜਿਲਾ ਬਠਿੰਡਾ ਇਕਾਈ ਨੇ ਇਸ ਪਾਸੇ ਕੁੱਝ ਸ਼ਲਾਘ ਯੋਗ ਉਦਮ ਕੀਤਾ ਹੈ। ਸਾਨੂੰ ਫਿਰਕੂ-ਜਨੂੰਨੀ ਦਹਿਸ਼ਤ ਖਿਲਾਫ ਲੜਨ ਲਈ ਸਰਕਾਰ ਤੋਂ ਰੱਖਿਆ ਦੀ ਝਾਕ ਰੱਖਣ ਦੀ ਬਜਾਏ ਸਵੈ ਰੱਖਿਆ ਲਈ ਜਨਤਕ ਲਾਮਬੰਦੀ ਤੇ ਟੇਕ ਰੱਖਣੀ ਚਾਹੀਦੀ ਹੈ। ਸਾਨੂੰ ਫਿਰਕੂ

# ਅੰਧ ਵਿਸਵਾਸ਼ਾਂ ਦੇ ਖਾਤਮੇ ਬਾਰੇ

(ਸੁਰਖ ਰੇਖਾ ਵੱਲੋਂ ਉਠਾਏ ਨੁਕਤਿਆਂ ਦੇ ਅਧਾਰ ਤੇ)

ਰੈਸ਼ਨੇਲਿਸਟ ਸੁਸਾਇਟੀ ਪੰਜਾਬ ਨੇ ਆਪਣੇ ਹੋਂਦ ਵਿੱਚ ਆਉਣ ਤੋਂ ਬਾਅਦ ਦੇ ਥੋੜੇ ਜਿੰਨੇ ਅਰਸੇ ਵਿੱਚ ਹੀ ਲੋਕਾਂ ਦੇ ਬਹੁਤ ਵਿਸ਼ਾਲ ਹਿਸਿਆਂ ਵਿੱਚ ਵਿਗਿਆਨਕ ਸੂਝ ਦਾ ਫੈਲਾਅ ਕੀਤਾ ਹੈ। ਅੰਧ ਵਿਸ਼ਵਾਸ਼ਾਂ ਦੇ ਸਮਾਜਿਕ-ਆਰਥਿਕ ਅਧਾਰਾਂ ਨੂੰ ਸਮਝਦੇ ਹੋਏ ਅਤੇ ਵਿਗਿਆਨਕ ਸੋਚ ਦੇ ਪ੍ਰਸਾਰ ਲਈ ਸਾਡੇ ਸਮਾਜ ਵਿੱਚ ਪਏ ਹਾਂ·ਪੱਖੀ ਕਾਰਨਾਂ (ਜਿਵੇਂ ਕਿ ਪੰਜਾਬ ਵਿੱਚ ਕਮਿਊਨਿਸਟ ਲਹਿਰ ਦੇ ਪ੍ਰਭਾਵ ਸਦਕਾ ਬਣੇ ਵਿਚਾਰਧਾਰਕ ਆਧਾਰ, ਅਤੇ ਪੈਦਾਵਾਰ ਵਿੱਚ ਵਿਗਿਆਨਕ ਤਕਨੀਕਾਂ ਦੀ ਆਮਦ ਸਦਕਾ ਕਿਸੇ ਹੱਦ ਤਕ ਬਣੇ ਪਦਾਰਥਕ ਅਧਾਰ) ਨੂੰ ਵਰਤਦੇ ਹੋਏ ਇਸਨੇ ਬੇਮਿਸਾਲ ਤੇਜੀ ਨਾਲ ਵਿਕਾਸ ਕੀਤਾ ਹੈ। ਜਿਸ ਸਦਕਾ ਸਭਨਾਂ ਅਗਾਂਹ-ਵਾਧੂ ਸ਼ਕਤੀਆਂ ਵਲੋਂ ਇਸ ਨੂੰ ਅਪਣਾਇਆ ਗਿਆ ਅਤੇ ਇਹਨਾ ਵਲੋਂ ਰੈਸ਼ਨੇਲਿਸਟ ਸੋਸਾਇਟੀ ਦੇ ਹੋਰ ਵਿਕਾਸ ਲਈ ਅਪਣਾ ਸਹਿਯੋਗ ਤੇ ਸੁਝਾਅ ਦਿੱਤੇ ਜਾਂਦੇ ਰਹੇ ਹਨ। ਕੁਝ ਕੁ ਸਿਰੇ ਦੇ ਕੱਟੜ ਤੇ ਪਿਛਾਂਹ ਖਿਚੂ ਲੋਕਾ ਨੂੰ ਛੱਡਕ ਹੋਰ ਕਿਸੇ ਵਲੋਂ ਵੀ ਸੋਸਾਇਟੀ ਦੇ ਖਿਲਾਫ ਖੜ੍ਹ ਕੇ ਆਪਣੀ ਅਕਲ ਦੀ ਨੁਮਾਇਸ਼ ਲਾਉਣ ਦਾ ਹੌਂਸਲਾ ਨਹੀਂ ਹੋ ਸਕਿਆ। ਪਰ ਪਿਛਲੇ ਸਮੇਂ ਵਿੱਚ ਇੱਕ ਪੰਜਾਬੀ ਪਰਚੇ 'ਸੁਰਖ ਰੇਖਾ' ਵਿੱਚ ਦੋ ਭਾਗਾਂ ਵਿੱਚ ਛਪੇ ਇਕ ਲੇਖ ਨੂੰ ਪੜ੍ਹ ਕੇ ਸੋਸਾਇਟੀ ਨਾਲ ਲਗਾਅ ਰੱਖਣ ਵਾਲੇ ਸਭਨਾਂ ਵਿਆਕਤੀਆਂ ਨੂੰ ਹੈਰਾਨੀ ਅਤੇ ਦੁੱਖ ਦਾ ਅਹਿਸਾਸ ਹੋਇਆ। ਹੈਰਾਨੀ ਇਸ ਲਈ ਕਿ ਵਿਗਿਆਨਕ ਸੋਚ ਦੀ ਝੰਡਾ ਬਰਦਾਰ ਰੈਸ਼ਨੇਲਿਸਟ ਸੋਸਾਇਟੀ ਪੰਜਾਬ ਦੀ ਇਹ ਵਿਰੋਧਤਾ ਅਜਿਹੀ ਧਿਰ ਵਲੋਂ ਕੀਤੀ ਗਈ ਜੋ ਖੁਦ ਵਿਗਿਆਨਕ ਵਿਚਾਰਧਾਰਾ ਤੇ ਖੜਨ ਦਾ ਦਾਅਵਾ ਕਰਦੀ ਹੈ। ਅਤੇ ਦੁੱਖ ਇਸ ਗੱਲ ਦਾ ਕਿ ਇਸ ਲੇਖ ਵਿੱਚ ਸੋਸਾਇਟੀ 'ਤੇ ਅਜਿਹੇ ਇਲਜਾਮਾਂ ਦੀ ਗੋਲਾਬਾਰੀ ਕੀਤੀ ਗਈ ਸੀ ਜਿਹਨਾਂ ਦੀ ਸੋਸਾਇਟੀ ਦੀ ਸਮਝ ਜਾਂ ਕੰਮਕਾਰ ਵਿਚੋਂ ਕੋਈ ਮਾੜੀ ਮੋਟੀ ਸੂਹ ਵੀ ਨਹੀਂ ਮਿਲਦੀ।

ਸੁਰਖ ਰੇਖਾ ਵੱਲੋਂ ਉਠਾਏ ਨੁਕਤਿਆਂ/ਇਲਜਾਮਾਂ ਤੇ ਵਿਚਾਰ ਕਰਨ ਤੋਂ ਪਹਿਲਾਂ ਅਸੀਂ ਸੋਸਾਇਟੀ ਦੀ ਅੰਧ-ਵਿਸ਼ਵਾਸ਼ਾਂ ਬਾਰੇ ਸਮਝ ਨੂੰ ਸਪਸ਼ਟ ਕਰਨਾ ਚਾਹਾਂਗੇ ਕਿ ਰੈਸ਼ਨੇਲਿਸਟ ਸੋਸਾਇਟੀ ਪੰਜਾਬ ਕੋਈ ਉਹਨਾਂ ਆਦਰਸ਼ਵਾਦੀ ਵਿਆਕਤੀਆਂ ਦਾ ਸਮੂਹ ਨਹੀਂ ਹੈ ਜੋ ਵਹਿਮਾਂ ਭਰਮਾਂ, ਧਾਰਮਿਕ ਅੰਧ ਵਿਸ਼ਵਾਸਾਂ ਆਦਿ ਨੂੰ ਬਾਹਰਮੁਖੀ ਸਮਾਜਿਕ ਹਾਲਤਾਂ ਨਾਲੋਂ ਤੋੜਕੇ ਦੇਖਦੇ ਹੋਣ ਅਤੇ ਕੇਵਲ ਪ੍ਰਚਾਰ ਦੇ ਜ਼ੋਰ ਇਸ ਨੂੰ ਖਤਮ ਕਰਨਾ ਲੋਚਦੇ ਹੋਣ ਸਗੋਂ R. S. P. ਦੇ ਐਲਾਨ ਨਾਮੇ ਵਿਚੋਂ ਅਤੇ ਸੰਵਿਧਾਨ ਦੇ ਬਾਹਰ ਡੱਬੀ ਵਿੱਚ ਦਿੱਤੀਆਂ ਐਲਾਨ ਨਾਮੇ ਵਿਚੋਂ ਇਹ ਲਾਈਨਾਂ ਅੰਧ-ਵਿਸਵਾਸ਼ਾਂ ਪ੍ਰਤੀ ਸੋਸਾਇਟੀ ਦੀ ਪਹੁੰਚ ਨੂੰ ਪੂਰੀ ਤਰ੍ਹਾਂ ਸਪਸ਼ਟ ਕਰਦੀਆਂ ਹਨ।

"ਧਾਰਮਿਕ ਅੰਧ ਵਿਸ਼ਵਾਸ਼ਾਂ ਵਿਰੁੱਧ ਘੋਲ ਜਮਾਤੀ ਘੋਲ ਦੇ ਪੈਂਤੜੇ ਤੋਂ ਹੀ ਲੜਿਆ ਜਾ ਸਕਦਾ ਹੈ। ਇਸ ਨੁਕਤੇ ਨੂੰ ਛੱਡਕੇ ਨਾਸਤਕਤਾ ਦਾ ਕੋਈ ਪ੍ਰਭਾਵ ਭਾਵੇਂ ਕਿੰਨੀ ਵੀ ਇਮਾਨਦਾਰੀ ਨਾਲ ਕਿਉਂ ਨਾ ਕੀਤਾ ਜਾਵੇ ਧਾਰਮਿਕ ਪ੍ਰਭਾਵ ਨੂੰ ਵਕਤੀ ਤੌਰ ਤੇ ਹੀ ਸੱਟ ਮਾਰ ਸਕਦਾ ਹੈ। ਪਰ ਇਸ ਨੂੰ ਅੰਤਮ ਰੂਪ ਵਿੱਚ ਖਤਮ ਨਹੀਂ ਕਰ ਸਕਦਾ।"

ਇਸ ਤੋਂ ਅੱਗੇ ਐਲਾਨ ਨਾਮੇ ਵਿੱਚ ਹੀ ਇਹਨਾਂ ਅੰਧ ਵਿਸਵਾਸ਼ਾਂ ਨੂੰ ਪੂਰਨ ਰੂਪ ਵਿੱਚ ਖਤਮ ਕਰਨ ਬਾਰੇ ਲਿਖਿਆ ਗਿਆ ਹੈ ਕਿ ਇਸ ਕਹਾਣੀ ਨੂੰ ਪੂਰਨ ਰੂਪ ਵਿੱਚ ਖਤਮ ਕਰਨ ਲਈ ਇਕ ਅਜ਼ਿਹੀ ਤਿੱਖੀ ਸਮਾਜਿਕ ਤਬਦੀਲੀ ਦੀ ਲੋੜ ਹੈ ਜੋ ਇਹਨਾਂ ਧਾਰਮਿਕ ਅੰਧ-ਵਿਸ਼ਵਾਸ਼ਾਂ ਦੀ ਜੜ੍ਹ ਮੌਜੂਦਾ ਮਨੁਖਤਾ ਦੋਖੀ ਇਸ ਲੁਟੇਰੇ ਸਮਾਜਿਕ ਢਾਂਚੇ ਨੂੰ ਖਤਮ ਕਰ ਸਕੇ ਅਤੇ ਇਸਦੀ ਥਾਂ ਇਕ ਨਵਾਂ ਨਰੋਆ, ਧਰਮ ਰਹਿਤ, ਜਮਾਤ ਰਹਿਤ ਸਮਾਜਿਕ ਪ੍ਰਬੰਧ ਸਿਰਜ ਸਕੇ।"

ਐਲਾਲ ਨਾਮੇ ਦੇ ਇਸੇ ਪਹਿਰੇ ਵਿਚ ਹੀ ਹਰੀਹਰਨ ਪੁੰਜਾਰ ਦੀ ਦਿੱਤੀ ਗਈ ਇਹ ਟੂਕ "ਵਹਿਮ-ਭਰਮਾਂ ਦੀ ਲੜਾਈ ਨੂੰ, ਮੁਕਤੀ ਲਈ ਪ੍ਰੋਲੇਤਾਰੀਆਂ, ਦੀ ਲੜਾਈ ਨਾਲ ਹੀ ਜੋੜਕੇ ਜਿੱਤਿਆਂ ਜਾ ਸਕਦਾ ਹੈ। ਦੂਸਰੇ

ਸ਼ਬਦਾਂ ਵਿੱਚ ਉਹਨਾਂ ਸਮਾਜਿਕ ਹਾਲਤਾਂ ਨੂੰ ਜਿਹੜੀਆਂ ਪਖੰਡਾਂ ਨੂੰ ਜਨਮ ਦਿੰਦੀਆਂ ਹਨ, ਖਤਮ ਕਰਕੇ ਹੀ ਇਹਨਾਂ ਪਖੰਡਾਂ ਤੋਂ ਬਚਿਆ ਜਾ ਸਕਦਾ ਹੈ ।" ਸੋਸਾਇਟੀ ਦੀ ਸਮਝ ਨੂੰ ਤੱਤ ਰੂਪ ਵਿਚ ਪੇਸ਼ ਕਰਦੀ ਹੈ ।

ਹੁਣ ਵੇਖੀਏ ਭਲਾਂ ਸੁਰਖ ਰੇਖਾ ਵਾਲੇ ਆਪਣੇ ਇਸ ਲੇਖ ਵਿਚ ਕੀ ਕਹਿਣਾ ਚਾਹੁੰਦੇ ਹਨ । ਸਭ ਤੋਂ ਪਹਿਲਾਂ ਉਹ ਦਸਦੇ ਹਨ ਕਿ ਅੰਧ ਵਿਸ਼ਵਾਸ਼ਾਂ ਨੂੰ ਖਤਮ ਕਰਨ ਲਈ ਸਾਨੂੰ ਇਸਦੀ ਤਹਿ ਵਿਚ ਛੁਪੇ ਬੁਨਿਆਦੀ ਕਾਰਣਾਂ ਨੂੰ ਸਮਝਣ ਦੀ ਲੋੜ ਹੈ ਅਤੇ ਇਹਨਾਂ ਬੁਨਿਆਦੀ ਕਾਰਣਾਂ ਬਾਰੇ ਦਸਦਿਆਂ ਲਿਖਿਆ ਗਿਆ ਹੈ ਕਿ "ਅੰਧ ਵਿਸ਼ਵਾਸੀ ਦਾ ਮੂਲ ਸਰੋਤ ਹੈ ਸਾਡੇ ਦੇਸ ਦਾ ਆਰਥਿਕ, ਰਾਜਨੀਤਿਕ ਤੇ ਸਭਿਆਚਾਰਕ ਢਾਂਚਾ ।" ਅਤੇ ਫਿਰ ਇਹਨਾਂ ਅੰਧ ਵਿਸਵਾਸ਼ਾਂ ਨੂੰ ਖਤਮ ਕਰਨ ਬਾਰੇ ਲਿਖਿਆ ਹੈ ਕਿ "ਚੇਤ-ਨਤਾ ਦਾ ਵਿਕਾਸ ਤਾਂ ਹੀ ਹੋ ਸਕਦਾ ਹੈ ਜੇ ਉਨਾਂ ਸਾਰੀਆਂ ਸ਼ਕਤੀਆਂ ਨੂੰ ਤਾਕਤ ਨਾਲ ਸਤਾ ਤੋਂ ਲਾਹ ਦਿਤਾ ਜਾਵੇ ਜਿਹੜੀਆਂ ਪੈਦਾਵਾਰੀ ਸਰੋਤਾਂ ਅਤੇ ਸਾਧਨਾਂ ਨੂੰ ਜਕੜ ਮਾਰੀ ਬੈਠੀਆਂ ਹਨ ਜਿਸਦਾ ਅਰਥ ਸਪਸਟ ਤੌਰ ਤੇ ਇਹੋ ਨਿਕਲਦਾ ਹੈ ਕਿ ਚੇਤਨਤਾ ਦਾ ਵਿਕਾਸ ਜਮਾਤੀ ਯੁੱਧ ਨੂੰ ਤੇਜ਼ ਕਰਨ ਤੋਂ ਬਿਨਾਂ ਨਹੀਂ ਹੋ ਸਕਦਾ ।" ਉਹਨਾਂ ਦਾ ਇਹ ਕਥਨ ਸਹੀ ਹੈ ਤੇ ਠੀਕ, ਬਿਲਕੁਲ ਇਹੀ ਗੱਲ ਸੋਸਾਇਟੀ ਦੇ ਐਲਾਨਨਾਮੇ ਵਿਚ ਕਹੀ ਗਈ ਹੈ । ਇਹ ਜਾਣਕੇ ਬਹੁਤ ਖੁਸ਼ੀ ਹੋਈ ਕਿ ਸੁਰਖ ਰੇਖਾ ਵਾਲੇ ਸਾਥੀ ਵੀ ਅੰਧ ਵਿਸ਼ਵਾਸਾਂ ਦੇ ਬੁਨਿਆਦੀ ਕਾਰਣਾ ਨੂੰ ਸਮਝਦੇ ਹਨ ਅਤੇ ਇਹ ਸੋਚ ਕੇ ਹੋਰ ਵੀ ਖੁਸੀ ਹੋਈ ਕਿ ਇਹ ਸਾਥੀ ਸਾਡੇ ਐਲਾਨਨਾਮੇ ਨਾਲ ਪੂਰੀ ਤਰ੍ਹਾਂ ਸਹਿਮਤ ਹਨ ਅਤੇ ਉਸ ਵਿਚਲੀ ਸਮਝ ਨੂੰ ਆਪਣੇ ਪਾਠਕਾਂ ਵਿਚ ਪ੍ਰਚਾਰਨਾ ਚਾਹੁਦੇ ਹਨ । ਪਰ......

ਪਰ ਸਾਰਾ ਲੇਖ (ਦੋਵੇਂ ਭਾਗ) ਪੜ੍ਹ ਕੇ ਪਤਾ ਚਲਿਆ ਕਿ ਸਾਥੀਆਂ ਦਾ ਲੇਖ ਲਿਖਣ ਦਾ ਮਕਸਦ ਤਾਂ ਕੁਝ ਹੋਰ ਹੀ ਹੈ ਜੋ ਕਿ ਵਾਰ ਵਾਰ ਦੁਹਰਾਈਆਂ ਗਈਆ ਇਹਨਾ ਸਤਰਾਂ ਵਿਚੋਂ ਸਪਸ਼ਟ ਹੁੰਦਾ ਹੈ ।

"ਉਹ ਇਨ੍ਹਾਂ ਜਥੇਬੰਦੀਆਂ ਵਿਚਲੇ ਕੰਮ ਦਾ ਤਿਆਗ ਕਰਕੇ ਇਹ ਧਾਰਨਾ ਬਣਾ ਬੈਠੇ ਹਨ ਕਿ ਸਿਰਫ ਪ੍ਰਚਾਰ ਕਰਨ ਨਾਲ ਹੀ ਅੰਧ-ਵਿਸ਼ਵਾਸ਼ੀ ਖਤਮ ਕੀਤੀ ਜਾ ਸਕਦੀ ਹੈ । ਕੁਝ ਇੱਕ ਤਾਂ ਇਕ ਕਦਮ ਹੋਰ ਅੱਗੇ ਵਧਕੇ ਜਮਾਤੀ ਸੰਘਰਸ਼ ਕਰ ਰਹੀਆਂ ਸ਼ਕਤੀਆਂ ਦਾ ਸਿਧੇ ਆਮ ਹੀ ਵਿਰੋਧ ਕਰਨ ਤੱਕ ਚਲੇ ਗਏ ।"

(ਸੁਰਖ ਰੇਖਾ ਪਹਿਲੀ ਅਕਤੂਬਰ ਸਫਾ 8)

"...ਇਸ ਰੌਂ ਵਿੱਚ ਵਹਿ ਕੇ ਜਮਾਤੀ ਯੁੱਧ ਕਰਨ ਵਾਲੀਆਂ ਸ਼ਕਤੀਆਂ ਦੇ ਵਿਰੋਧੀ ਹੋਣ ਤੱਕ ਚਲੇ ਜਾਣਾ ।"

(ਓਹੀ ਸਫਾ 10

"ਜਮਾਤੀ ਸੰਘਰਸ਼ਾਂ ਦਾ ਵਿਰੋਧ ਕਰਕੇ 'ਤਰਕਸ਼ੀਲਤਾ' ਦੇ ਹਥਿਆਰ ਨਾਲ ਅੰਧ ਵਿਸ਼ਵਾਸ਼ੀ ਅਤੇ ਧਾਰਮਿਕ ਜਕੜ ਦਾ ਵਿਰੋਧ ਕਰਨ ਦੀਆਂ ਡੀਂਗਾਂ ਮਾਰ ਰਹੇ ਹਨ ਇਨ੍ਹਾਂ ਨੂੰ ਕੀ ਕਿਹਾ ਜਾ ਸਕਦਾ ਹੈ ?"

(ਸੁਰਖ ਰੇਖਾ 16 ਅਕਤੂਬਰ-ਸਫਾ 13 )

"ਕਮਿਊਨਿਸਟ ਇਨਕਲਾਬੀਆਂ ਤੇ ਜਮਾਤੀ ਯੁੱਧ ਦਾ ਵਿਰੋਧ ਕਰਕੇ ਉਹ ਜਿਸ 'ਤਰਕਸ਼ੀਲਤਾ' ਦੀਆਂ ਟਾਹਰਾਂ ਮਾਰਦੇ ਹਨ ਉਹ ਅਸਲ ਵਿੱਚ ਅੰਤਰਮੁਖਤਾ ਦੀ ਸਿਖਰ ਹੈ ।"

(ਹਵਾਲਾ ਓਹੀ

ਰੈਸ਼ਨਲਿਸਟ ਸੋਸਾਇਟੀ ਦੇ ਵਰਕਰ ਜਮਾਤੀ ਘੋਲ ਦਾ ਵਿਰੋਧ ਕਿਸ ਤਰ੍ਹਾਂ ਕਰਦੇ ਹਨ ? ਕੀ ਸੋਸਾਇਟੀ ਦੀ ਕਿਸੇ ਇੱਕ ਵੀ ਲਿਖਤ ਵਿਚੋਂ, ਕੰਮ ਵਿਚੋਂ, ਡਰਾਮੇ ਵਿਚੋਂ ਜਾਂ ਸਟੇਜ ਤੋਂ ਬੋਲਦੇ ਸਮੇਂ ਆਦਿ ਵਿਚੋਂ ਉਹ ਇੱਕ ਵੀ ਉਦਾਹਰਣ ਦੇ ਸਕਦੇ ਹਨ ? ਸਗੋਂ ਐਲਾਨਨਾਮੇ ਤੋਂ ਲੈ ਕੇ ਸੋਸਾਇਟੀ ਦੇ ਸਮੁਚੇ ਪ੍ਰਚਾਰ ਵਿੱਚ ਵਾਰ-ਵਾਰ ਵਹਿਮਾਂ ਭਰਮਾਂ ਦੇ ਬੁਨਿਆਦੀ ਅਧਾਰ ਇਸ ਆਰਥਿਕ ਸਮਾਜਿਕ ਢਾਂਚੇ ਨੂੰ ਬਦਲਣ ਦੀ ਲੋੜ ਤੇ ਜ਼ੋਰ ਦਿਤਾ ਜਾਂਦਾ ਹੈ । ਫਿਰ ਇਹ ਇਲਜ਼ਾਮਬਾਜੀ ਐਨੇ ਜ਼ੋਰ ਸ਼ੋਰ ਨਾਲ ਕਿਉਂ ਕੀਤੀ ਗਈ ? ਕਿਸ ਆਧਾਰ ਤੇ ਇਹ ਵਾਰ ਵਾਰ ਕਿਹਾ ਗਿਆ ਕਿ ਸੋਸਾਇਟੀ ਵਾਲੇ ਜਮਾਤੀ ਸੰਘਰਸ਼ ਦਾ ਵਿਰੋਧ ਕਰਦੇ ਹਨ ?

ਚਲੋ ਖੈਰ ਆਓ ਹੁਣ ਇਨਕਲਾਬੀ ਨੁਕਤਾ-ਨਜ਼ਰ ਤੋਂ ਰੈਸ਼ਨੇਲਿਸਟ ਸੋਸਾਇਟੀ ਪੰਜਾਬ ਦੇ ਕੰਮ ਕਾਰ ਦੀ ਕੋਈ ਵਾਜਬੀਅਤ ਬਣਦੀ ਹੈ ਜਾਂ ਨਹੀਂ ਇਸ ਬਾਰੇ ਵਿਚਾਰੀਏ ।



ਜਮਾਤੀ ਘੋਲ ਕੇਵਲ ਆਰਥਿਕ ਜਾਂ ਰਾਜਨੀਤਿਕ ਫਰੰਟ ਤੇ ਹੀ ਨਹੀਂ ਚਲਦਾ ਸਗੋਂ ਇਹ ਜਿੰਦਗੀ ਦੇ ਹਰ ਖੇਤਰ ਵਿਚ ਚਲ ਰਿਹਾ ਹੈ । ਹਾਕਮ ਜਮਾਤਾਂ ਨਾ ਕੇਵਲ ਆਪਣੀ ਆਰਥਿਕ ਅਤੇ ਰਾਜਸੀ ਤਾਕਤ ਦੇ ਬਲਬੂਤੇ ਹੀ ਲੋਕ ਲਹਿਰਾਂ ਨੂੰ ਦਬਾਉਂਦੀਆਂ ਹਨ ਸਗੋਂ ਦੂਜੇ ਪਾਸੇ ਲੋਕਾਂ ਵਿਚ ਅਗਿਆਨਤਾ, ਪਿਛੜਾਪਨ ਕਾਇਮ ਰੱਖਕੇ, ਵਹਿਮਾਂ ਭਰਮਾਂ ਵਿਚ ਉਲਝਾਕੇ ਵੀ ਉਹਨਾਂ ਨੂੰ ਆਪਣੀ ਹੋਣੀ ਦੇ ਮਾਲਕ ਆਪ ਬਣਨ ਦੇ ਰਾਹ ਤੋਂ ਵਰਜਣ ਦੀਆਂ ਹਰ ਸੰਭਵ ਕੋਸ਼ਿਸ਼ ਕਰਦੀਆਂ ਹਨ । ਇਸੇ ਕਰਕੇ ਹੀ ਕਾਮਰੇਡ ਲੈਨਿਨ ਵਲੋਂ ਰੂਸੀ ਕਮਿਊ-ਨਿਸਟਾਂ ਨੂੰ 1905 ਵਿਚ ਹੀ ਇਹ ਕਹਿਣਾ ਪਿਆ ਸੀ ਕਿ

"ਸਾਡੇ ਪ੍ਰਾਪੇਗੰਡੇ ਵਿਚ ਅਨੀਸ਼ਵਰਵਾਦ (ਨਾਸਤਿਕਤਾ) ਦਾ ਪ੍ਰਚਾਰ ਵੀ ਸ਼ਾਮਲ ਹੋਣਾ ਲਾਜਮੀ ਹੈ; ਹੁਣ ਸਾਡੀ ਪਾਰਟੀ ਦੇ ਕਾਰਜ-ਖੇਤਰ ਵਿਚੋਂ ਇਕ ਢੁਕਵੇਂ ਵਿਗਿਆਨਕ ਸਹਿਤ ਦੀ ਪ੍ਰਕਾਸ਼ਨ ਦਾ ਹੋਣਾ ਚਾਹੀਦਾ ਹੈ, ਜਿਸ ਦੇ ਛਾਪਣ ਉਪਰ ਇਕ-ਪੁਰਖੀ ਜਗੀਰੂ ਸ ਕਾਰ ਨੇ ਪੂਰੀ ਪਾਬੰਦੀ ਲਾ ਰੱਖੀ ਹੈ ਅਤੇ ਜਿਸ ਨੂੰ ਦਬਾਇਆ ਜਾਂਦਾ ਹੈ। ਹੁਣ ਸਾਨੂੰ ਸ਼ਾਇਦ ਜਰਮਨ ਸੋਸ਼ਲਿਸਟਾਂ ਨੂੰ ਏਂਗਲਜ਼ ਦੁਆਰਾ ਦਿੱਤੀ ਗਈ ਸਲਾਹ ਤੇ ਚਲਣਾ ਪਵੇਗਾ ਕਿ ਅਠਾਰਵੀਂ ਸਦੀ ਦੇ 'ਫਰਾਂਸੀਸੀ ਪ੍ਰਬੰਧਾਂ' ਅਤੇ ਨਾਸਤਿਕਾਂ ਦੇ ਸਾਹਿਤ ਨੂੰ ਉਲਥਾਇਆ ਅਤੇ ਵੱਡੇ ਪੈਮਾਨੇ ਤੇ ਵੰਡਿਆ ਜਾਣਾ ਚਾਹੀਦਾ ਹੈ ।"

(ਲੈਨਿਨ ਧਰਮ ਬਾਰੇ-ਸਫਾ 10)

ਇਸੇ ਤਰ੍ਹਾਂ ਉਹਨਾਂ ਨੇ ਬਾਅਦ ਵਿਚ ਆਪਣੇ ਇਕ ਹੋਰ ਲੇਖ ਵਿਚ ਇਹ ਗੱਲ ਹੋਰ ਜ਼ੋਰ ਨਾਲ ਆਖੀ ਹੈ ।

"ਏਂਗਲਜ ਨੇ ਬਹੁਤ ਚਿਰ ਪਹਿਲਾਂ ਪ੍ਰੋਲਤਾਰੀਅਤ ਦੇ ਆਗੂਆਂ ਨੂੰ ਅਠਾਰਵੀਂ ਸਦੀ ਦੇ ਅਖੀਰਲੇ ਸਮੇਂ ਦੇ ਲੜਾਕੂ ਨਾਸਤਿਕ ਸਾਹਿਤ ਨੂੰ ਅਨੁਵਾਦ ਕਰ ਕੇ ਲੋਕਾਂ ਵਿਚ ਵੰਡਣ ਦੀ ਸਲਾਹ ਦਿੱਤੀ ਸੀ । ਸਾਡੇ ਲਈ ਸ਼ਰਮ ਦੀ ਗੱਲ ਹੈ ਕਿ ਅਸੀਂ ਅੱਜ ਤੀਕਰ ਏਦਾਂ ਨਹੀਂ ਕਰ ਸਕੇ"

(ਉਹੀਸਫਾ-81)

(ਇਹ ਸਾਡੇ ਲਈ ਵੀ ਸ਼ਰਮ ਦੀ ਗੱਲ ਹੀ ਸੀ ਜਿਸਨੂੰ ਦੂਰ ਕਰਨ ਲਈ ਹੁਣ ਕੋਸ਼ਿਸ਼ਾਂ ਜੁਟਾਈਆਂ ਜਾ ਰਹੀਆਂ ਹਨ ।)

ਇਸੇ ਲੇਖ ਵਿਚ ਹੀ ਅੱਗੇ ਜਾ ਕੇ ਕਿਹਾ ਗਿਆ ਹੈ :—

"ਇਕ ਮਾਰਕਸੀ ਲਈ ਇਹ ਮਨ ਬਣਾ ਲੈਣ ਤੋਂ ਭਾਰੀ ਤੇ ਘੋਰ ਗਲਤੀ ਹੋਰ ਕੋਈ ਨਹੀਂ ਹੋ ਸਕਦੀ ਕਿ ਉਹ ਲੱਖਾਂ ਲੋਕ ਜਿਹਨਾਂ ਨੂੰ ਸਾਰੇ ਅਜੋਕੇ ਸਮਾਜ ਨੇ ਹਨੇਰੇ, ਜਹਾਲਤ ਤੇ ਵਹਿਮਾਂ ਭਰਮਾਂ ਵਿਚ ਫਸਾਈ ਰਖਿਆ, ਇਸ ਹਨੇਰੇ ਤੋਂ ਇਕ ਖਾਲਸ ਮਾਰਕਸੀ ਸਿਖਿਆ ਦੇ ਸਿਧੇ ਰਾਹ ਤੇ ਚਲਦਿਆਂ ਹੋਇਆਂ ਆਪੇ ਛੁਟਕਾਰਾ ਹਾਸਲ ਕਰ ਲੈਣਗੇ । ਇਹਨਾਂ ਜਨਸਮੂਹਾਂ ਨੂੰ ਭਿੰਨ ਭਿੰਨ ਨਾਸਤਿਕ ਪ੍ਰਾਪੇਗੰਡਾ ਸਮਗਰੀ ਸਪਲਾਈ ਕੀਤੀ ਜਾਣੀ ਚਾਹੀਦੀ ਹੈ, ਉਹਨਾਂ ਨੂੰ ਜੀਵਨ ਦੇ ਉਕਾ ਵੱਖ-ਵੱਖ ਖੇਤਰਾਂ ਵਿਚੋਂ ਤੱਥਾਂ ਨਾਲ ਜਾਣੂ ਕਰਵਾਇਆ ਜਾਣਾ ਚਾਹੀਦਾ ਹੈ, ਉਹਨਾਂ ਤੀਕਰ ਹਰੇਕ ਸੰਭਵ ਢੰਗ ਨਾਲ ਪਹੁੰਚ ਕੀਤੀ ਜਾਣੀ ਚਾਹੀਦੀ ਹੈ, ਤਾਂ ਜੋ ਉਹ ਧਾਰਮਿਕ ਘੂਕੀ ਤੋ ਜਾਗਣ...।" (ਉਪਰੋਕਤ ਸਫਾ 82)

ਅੰਤ ਵਿਚ ਅਸੀਂ ਇਹੀ ਕਹਿਣਾ ਚਾਹਾਂਗੇ ਕਿ ਜਿਸ ਤਰਾਂ ਐਲਾਨਨਾਮੇ ਵਿਚ ਦਰਜ ਹੈ ਸੋਸਾਇਟੀ ਦੇ ਵਰਕਰਾਂ ਨੂੰ ਇਸ ਗੱਲ ਬਾਰੇ ਕੋਈ ਭੁਲੇਖਾ ਨਹੀਂ ਕਿ ਵਹਿਮਾਂ ਭਰਮਾਂ ਜਾਂ ਧਾਰਮਿਕ ਅੰਧ-ਵਿਸਵਾਸ਼ਾਂ ਦਾ ਮੂਲ ਸਰੋਤ ਕੀ ਹੈ ਅਤੇ ਇਹਨਾਂ ਨੂੰ ਮੁਕੰਮਲ ਤੌਰ ਤੇ ਖਤਮ ਕਰਨ ਲਈ ਕਿਹੜੀਆਂ ਬੁਨਿਆਦੀ ਆਰਥਿਕ, ਰਾਜਨੀਤਿਕ ਤਬਦੀਲੀਆਂ ਦੀ ਲੋੜ ਹੈ । ਪਰ ਕੀ ਰੈਸ਼ਨਲਿਸਟ ਸੋਸਾਇਟੀ ਵਲੋਂ ਇਹਨਾਂ ਮਸਲਿਆਂ ਬਾਰੇ ਲੋਕਾਂ ਨੂੰ ਚੇਤਨ ਕਰਨ ਨਾਲ ਜਮਾਤੀ ਸੰਘਰਸ਼ ਦਾ ਵਿਰੋਧ ਹੁੰਦਾ ਹੈ ? ਨਹੀਂ, ਸਗੋਂ ਇਸ ਪ੍ਰਚਾਰ ਦਾ ਜਮਾਤੀ ਘੋਲ ਨੂੰ ਅੱਗੇ ਵਧਾਉਣ ਵਿਚ ਲੋਕਾਂ ਦੀ ਸੂਝ ਨੂੰ ਤਿਖੇਰਾ ਕਰਨ ਵਿਚ ਆਪਣਾ ਇਕ ਸਹਾਈ ਰੋਲ ਹੈ, ਇਸਦੀ ਆਪਣੀ ਅਹਿਮੀਅਤ ਹੈ ਜਿਸਨੂੰ ਨਕਾਰਿਆ ਨਹੀਂ ਜਾ ਸਕਦਾ । ਜੇ ਇਹੀ ਗੱਲ ਅੱਜ ਲੈਨਿਨ ਨੂੰ ਪੁੱਛੀ ਜਾਂਦੀ ਤਾਂ ਉਸਦੇ ਉਹੀ ਸ਼ਬਦ ਹੋਣੇ ਸਨ ਜੋ ਉਸਨੇ ਇਸ ਮਸਲੇ ਤੇ 1909 ਵਿਚ ਰੂਸੀ ਇਨਕਲਾਬੀਆਂ ਨੂੰ ਕਹੇ । ਯਾਨੀ ਕਿ

"ਕੀ ਧਰਮ ਵਿਰੁੱਧ ਸਿਖਿਆ ਦਾਇਕ ਪੁਸਤਕਾਂ ਹਾਨੀਕਾਰਕ ਜਾਂ ਗੈਰ ਜਰੂਰੀ ਹਨ ? ਨਹੀਂ ਏਦਾਂ ਦੀ ਕੋਈ ਗੱਲ ਨਹੀਂ ।" ਐਪਰ "ਸੋਸ਼ਲ-ਡੈਮੋਕ੍ਰੇਸੀ ਦਾ ਨਾਸਤਕ ਪ੍ਰਾਪੇਗੰਡਾ ਉਸਦੇ ਬੁਨਿਆਦੀ ਕਾਰਜ-ਲੋਟੂਆਂ ਵਿਰੁੱਧ ਲੁਟੇ ਜਾਣ ਵਾਲੇ ਸਮੂਹਾਂ ਦੇ ਜ਼ਮਾਤੀ ਘੋਲ ਦੇ ਵਿਕਾਸ—ਦੇ ਅਧੀਨ ਹੋਣਾ ਚਾਹੀਦਾ ਹੈ ।"(ਉਹੀ ਸਫਾ 26)

ਅਤੇ ਇਸੇ ਸਮਝ ਤੇ ਹੀ ਰੈਸ਼ਨਲਿਸਟ ਸੋਸਾਇਟੀ ਪੰਜਾਬ ਅੱਜ ਚੱਲ ਰਹੀ ਹੈ ।

# ਜੰਤਰ ਮੰਤਰ ਤੰਤਰ

ਅੱਜ ਦੇ ਵਿਗਿਆਨਕ ਯੁੱਗ ਵਿਚ ਵੀ ਆਮ ਲੋਕਾਂ ਵਿੱਚ ਜੰਤਰਾਂ ਮੰਤਰਾਂ ਤੇ ਵਿਸਵਾਸ਼ ਵੱਡੀ ਪੱਧਰ ਤੇ ਮੌਜੂਦ ਹਨ। ਲੋਕ ਵਿਸਵਾਸ਼ਾਂ ਅਨੁਸਾਰ ਜੰਤਰਾਂ-ਮੰਤਰਾਂ ਦੀ ਜਾਣਕਾਰ ਕੋਈ ਵਿਰਲਾ 'ਸਿਆਣਾ' ਹੀ ਹੋ ਸਕਦਾ ਹੈ। ਪਰ ਅੱਜ ਕੱਲ ਚੇਤੰਨ ਬੁੱਧੀ ਵਾਲੇ ਲੋਕਾਂ ਨੇ ਜੰਤਰਾਂ-ਮੰਤਰਾਂ ਨੂੰ ਵਿਗਿਆਨਕ ਨਜ਼ਰੀਏ ਤੋਂ ਸਮਝਣਾ ਸ਼ੁਰੂ ਕੀਤਾਂ ਹੈ। ਪੱਛਮੀ ਦੇਸ਼ਾਂ ਵਿਚ ਜੰਤਰਾਂ-ਮੰਤਰਾਂ ਦਾ ਅਧਿਐਨ ਲੋਕ ਯਾਨ (Folk-lore) ਦੀਆਂ ਸ਼ਖਾਵਾਂ ਲੋਕ-ਇਲਾਜ ਅਤੇ ਲੋਕ-ਵਿਸਵਾਸ਼ਾਂ ਦੇ ਖੇਤਰ ਅਧੀਨ ਕੀਤਾ ਜਾਂਦਾ ਹੈ। ਪਰੰਤੂ ਸਾਡੇ ਆਪਣੇ ਦੇਸ਼ ਵਿਚ ਜਿਥੇ ਇਨ੍ਹਾਂ ਜੰਤਰਾਂ ਮੰਤਰਾਂ ਦਾ ਸਭ ਤੋਂ ਵੱਧ ਪ੍ਰਭਾਵ ਹੈਇਹਨਾਂ ਉਪਰ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਖੋਜ ਬੀਨ ਬਹੁਤ ਘੱਟ ਹੋਈ ਹੈ। ਫਿਰ ਵੀ ਇਹਨਾਂ ਅਧਿਐਨਾਂ ਨੇ ਜੰਤਰਾਂ ਮੰਤਰਾਂ ਤੇ ਪਿਆ ਰਹੱਸਵਾਦੀ ਪਰਦਾ ਸਾਫ ਕਰ ਦਿੱਤਾ ਹੈ। ਹੁਣ ਇਹਨਾਂ ਨਾਲ ਜੁੜੇ ਲੋਕ-ਵਿਸਵਾਸ਼ਾਂ ਦੇ ਮਨੋਵਿਗਿਆਨਕ ਆਧਾਰਾਂ ਬਾਰੇ ਪਤਾ ਚਲਣ ਕਰਕੇ ਇਹਨਾਂ ਦੇ ਜਾਣਕਾਰ ਕੋਈ ਵਿਰਲੇ 'ਸਿਆਣੇ' ਹੋਣ ਦੀ ਥਾਂ ਲੋਕ ਯਾਨ, ਮਨੋਵਿਗਿਆਨਕ ਅਤੇ ਮਾਨਵ-ਵਿਗਿਆਨ ਦੇ ਵਿਦਵਾਨ ਤੇ ਵਿਦਿਆਰਥੀ ਹਨ।

ਪੁਰਾਣੇ ਸਮੇਂ ਵਿਚ ਬੀਮਾਰੀਆਂ ਦਾ ਮੂਲ ਕਾਰਣ ਅਲੌਕਿਕ ਸ਼ਕਤੀਆਂ ਦੀ ਕਰੋਪੀ ਮੰਨਿਆ ਜਾਂਦਾ ਸੀ। ਇਸ ਲਈ ਇਹਨਾਂ ਦਾ ਇਲਾਜ ਜਾਦੂ-ਮੰਤਰਾਂ ਅਤੇ ਪੂਜਾ ਵਿਧੀਆਂ ਨਾਲ ਹੀ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਸੀ। ਚਾਹੇ ਜੜ੍ਹੀ-ਬੂਟੀਆਂ ਦੀ ਵਰਤੋਂ ਵੀ ਕੀਤੀ ਜਾਂਦੀ ਸੀ ਪਰ ਕਿਉਂਕਿ ਬੀਮਾਰੀਆਂ ਦਾ ਮੂਲ ਕਾਰਣ ਕਿਸੇ ਗੈਬੀ ਸ਼ਕਤੀ ਦੀ ਕਰੋਪੀ ਹੀ ਮੰਨਿਆਂ ਜਾਂਦਾ ਸੀ ਇਸ ਲਈ ਜੜ੍ਹੀ ਬੂਟੀਆਂ ਨਾਲ ਇਲਾਜ ਕਰਦੇ ਵਕਤ ਵੀ ਮੰਤਰ ਪੜ੍ਹੇ ਅਤੇ ਹੋਰ ਅਜਿਹੀਆਂ ਰਸਮਾਂ ਕੀਤੀਆਂ ਜਾਂਦੀਆਂ ਸਨ।

ਜੰਤਰ ਮੰਤਰ ਹੈ ਆਮ ਕਰਕੇ ਇਕੋ ਸ਼ਬਦ ਹੀ ਸਮਝ ਲਿਆ ਜਾਂਦਾ ਹੈ ਪਰ ਅਸਲ ਵਿਚ ਜੰਤਰ ਅਤੇ ਮੰਤਰ ਦੋ ਵੱਖੋ-ਵੱਖਰੇ ਸ਼ਬਦ ਹਨ। ਜੰਤਰ ਕਾਗਜ਼ ਉਪਰ ਲਿਖੇ ਕੁਝ ਹਿੰਦਸੇ ਹੁੰਦੇ ਹਨ ਜਾਂ ਕਈ ਵਾਰੀ ਹਿੰਦਸਿਆਂ ਦੀ ਥਾਂ ਤੇ ਕੋਈ ਮੰਤਰ ਕਾਗਜ਼ ਉਪਰ ਲਿਖ ਕੇ ਵੀ ਜੰਤਰ ਤਿਆਰ ਕੀਤਾ ਜਾਂਦਾ ਹੈ। ਜਿਸ ਨੂੰ 'ਬਦਰੂਹਾਂ' ਤੋਂ ਰਖਿਆ ਲਈ ਜਾਂ ਕੋਈ ਦੈਵੀ ਬਖਸ਼ਿਸ਼ ਪ੍ਰਾਪਤ ਕਰਨ ਲਈ ਸਰੀਰ ਨਾਲ ਬੰਨਿਆ ਜਾਂਦਾ ਹੈ। ਇਸਨੂੰ ਤਵੀਤ ਵੀ ਕਿਹਾ ਜਾਂਦਾ ਹੈ।

ਮੰਤਰ—ਜੇ ਮੰਤਰ ਦੀ ਪ੍ਰੀਭਾਸਾ ਦੇਣੀ ਹੋਵੇ ਤਾਂ ਇਉਂ ਕਿਹਾ ਜਾ ਸਕਦਾ ਹੈ ਕਿ-ਮੰਤਰ ਸ਼ਬਦਾਂ ਦਾ ਸੂਤਰਿਕ ਸ਼ੈਲੀ ਵਿਚ ਪਰੋਇਆਂ ਅਜਿਹਾ ਸਮੂਹ ਹੁੰਦਾ ਹੈ ਜਿਸ ਦੇ ਉਚਾਰਣ ਨਾਲ ਕਿਸੇ ਇਛਿਆ ਦੀ ਪੂਰਤੀ ਦੀ ਆਸ ਰੱਖੀ ਜਾਂਦੀ ਹੈ। ਲੋਕ ਵਿਸ਼ਵਾਸ਼ਾਂ ਮੁਤਾਬਿਕ ਮੰਤਰ ਪੜ੍ਹਨ ਨਾਲ ਨਾ ਕੇਵਲ ਬੀਮਾਰੀਆਂ ਤੋਂ ਰਖਿਆ ਕੀਤੀ ਜਾ ਸਕਦੀ ਹੈ ਸਗੋਂ ਦੂਸਰਿਆਂ ਨੂੰ ਬੀਮਾਰੀ ਲਾਈ ਵੀ ਜਾ ਸਕਦੀ ਹੈ। ਇਸ ਤੋਂ ਇਲਾਵਾ ਮਨੋ-ਇਛਿਆ ਪੂਰੀ ਕੀਤੀ ਜਾ ਸਕਦੀ ਹੈ।

ਜੰਤਰਾਂ-ਮੰਤਰਾਂ ਦੇ ਇਕ ਖੋਜ਼ਕਾਰ ਡਾ· ਗੁਰਮੀਤ ਸਿੰਘ ਅਨੁਸਾਰ ਮੰਤਰਾਂ ਦੀ ਦੋ ਕਿਸਮਾਂ-ਧਾਰਮਿਕ ਮੰਤਰਾਂ ਅਤੇ ਜਾਦੂ-ਮੰਤਰਾਂ ਵਿਚ ਵੰਡ ਕੀਤੀ ਜਾ ਸਕਦੀ ਹੈ। ਧਾਰਮਿਕ ਮੰਤਰ ਇੱਕ ਤਰ੍ਹਾਂ ਦੀ ਪ੍ਰਾਰਥਨਾ ਹੁੰਦੇ ਹਨ ਯਾਨੀ ਕਿ ਇਛਿਆ ਪੂਰਤੀ ਲਈ ਕਿਸੇ ਦੈਵੀ ਸ਼ਕਤੀ ਅੱਗੇ ਪ੍ਰਾਰਥਨਾ ਕੀਤੀ ਜਾਂਦੀ ਹੈ। ਇਸ ਦੇ ਉਲਟ ਜਾਦੂ ਮੰਤਰ ਵਿਚ ਗੈਬੀ ਸ਼ਕਤੀਆਂ ਨੂੰਇੱਛਾ ਪੂਰਤੀ ਕਰਨ ਲਈ ਹੁਕਮੀ-ਆ ਲਹਿਜ਼ੇ ਵਿਚ ਕਿਹਾ ਗਿਆ ਹੁੰਦਾ ਹੈ। ਧਾਰਮਿਕ ਮੰਤਰ ਮਨੁੱਖੀ ਅਨੁਭਵ ਦੇ ਵਿਕਾਸ ਨਾਲ ਬਾਅਦ ਵਿਚ ਹੋਂਦ ਵਿਚ ਆਏ। ਜਦ ਮਨੁੱਖ ਨੇ ਕੁਦਰਤੀ ਸ਼ਕਤੀਆਂ ਨੂੰ



ਹੁਕਮ ਦੇਣ ਦਾ ਥੋਥ ਅਨੁਭਵ ਕੀਤਾ ਤਾਂ ਉਹ ਪ੍ਰਾਰਥਣਾ ਵੱਲ ਨੂੰ ਮੁੜ ਪਿਆ ਅੱਜ ਕੱਲ ਮੰਤਰਾਂ ਦਾ ਜੋ ਰੂਪ ਸਾਨੂੰ ਮਿਲਦਾ ਹੈ ਉਨ੍ਹਾਂ ਵਿਚ ਧਾਰਮਿਕ ਮੰਤਰ ਤੇ ਜਾਦੂ-ਮੰਤਰ ਇਕ ਦੂਜੇ ਵਿਚ ਰਲ ਮਿਲ ਗਏ ਹਨ। ਮੰਤਰਾਂ ਵਿਚ ਜਿਥੇ ਕਈ ਕਲਪਿਤ ਅਤੇ ਮਿਥਿਹਾਸਕ ਸ਼ਕਤੀਆਂ ਜਿਵੇਂ ਕਾਲੀ ਮਾਤਾ, ਭੈਰੋ, ਇੰਦਰ, ਨਾਹਰ ਸਿੰਘ ਬੀਰ, ਹਨੂੰਮਾਨ ਅਤੇ ਸੁਲੇਮਾਨ ਆਦਿ ਦੀਆਂ ਸੇਵਾਵਾਂ ਲਾਈਆਂ ਹਨ ਉਥੇ ਕਈ ਇਤਿਹਾਸਕ, ਧਾਰਮਿਕ ਨਾਇਕਾਂ ਜਿਵੇਂ ਬਾਬਾ ਫਰੀਦ, ਗੋਰਖ ਨਾਥ, ਮੁਹੰਮਦ ਸਾਹਿਬ ਨੂੰ ਵੀ ਇਹਨਾਂ ਕੰਮਾਂ ਲਈ ਵਰਤਿਆ ਜਾਣ ਲੱਗਾ।

ਮੰਤਰਾਂ ਨੂੰ ਕੇਵਲ ਜਬਾਨੀ ਯਾਦ ਕਰ ਲੈਣਾ ਕਾਫੀ ਨਹੀਂ ਮੰਨਿਆਂ ਜਾਂਦਾ। ਮੰਤਰਾਂ ਨੂੰ ਜ਼ਬਾਨੀ ਯਾਦ ਕਰਨ ਦੇ ਨਾਲ ਨਾਲ ਇਕ ਵਿਸ਼ੇਸ਼ ਵਿਧੀ ਦੁਆਰਾ ਮੰਤਰਾਂ ਦੇ ਸ਼ਬਦਾਂ ਵਿਚ ਸ਼ਕਤੀ ਸਿੱਧ ਕੀਤੀ ਜਾਂਦੀ ਹੈ। ਗ੍ਰਹਿਣ ਵਾਲੇ ਦਿਨ ਜਾਂ ਪਾਣੀ ਵਿਚ ਖਲੋਕੇ ਜਾਂ ਸਮਸ਼ਾਨ ਘਾਟ ਵਿਚ ਰਾਤ ਸਮੇਂ ਜਾ ਕੇ ਦੱਸੀ ਹੋਈ ਵਿਧੀ ਅਨੁਸਾਰ ਇਹਨਾਂ ਨੂੰ ਸਿੱਧ ਕੀਤਾ ਜਾਂਦਾ ਹੈ ਯਾਨੀ ਕਿ 'ਸ਼ਕਤੀ' ਭਰੀ ਜਾਂਦੀ ਹੈ। ਅਤੇ ਇਹ ਮੰਤਰ ਸਿੱਧ ਕਰਨ ਵਾਲਾ ਕਾਰਜ ਕਾਫੀ ਜੋਖਮ ਭਰਿਆ ਸਮਝਿਆ ਜਾਂਦਾ ਹੈ। ਅਸਲ ਵਿਚ ਅਜਿਹਾ ਇਸ ਲਈ ਪ੍ਰਚਾਰਿਆ ਗਿਆ ਤਾਂ ਜੋ ਕੋਈ ਆਮ ਆਦਮੀ ਇਹਨਾਂ ਮੰਤਰਾਂ ਨੂੰ ਕਿਤੋਂ ਸੁਣ ਸੁਣਾਕੇ ਯਾਦ ਕਰਕੇ ਹੀ ਇਹ ਮੰਤਰ ਪੜ੍ਹਨ ਵਾਲਾ ਕੰਮ ਨਾ ਸ਼ੁਰੂ ਕਰ ਦੇਵੇ ਅਤੇ ਜਿਨ੍ਹਾਂ ਨੇ ਮੰਤਰ ਪੜ੍ਹਕੇ ਇਲਾਜ ਕਰਨ ਦਾ ਧੰਦਾ ਚਲਾਇਆ ਹੋਇਆ ਹੈ ਉਹਨਾਂ ਦੇ ਧੰਦੇ ਤੇ ਕੋਈ ਸੱਟ ਨਾ ਵੱਜੇ। ਇਸ ਤਰ੍ਹਾਂ ਇਸ ਪ੍ਰਚਾਰ ਨਾਲ ਇਹ ਗੱਲ ਫੈਲਾਈ ਗਈ ਕਿ ਸਿਰਫ ਉਹਨਾਂ ਦੁਆਰਾ ਪੜ੍ਹੇ ਗਏ ਮੰਤਰ ਹੀ ਕੰਮ ਕਰਦੇ ਹਨ ਕਿਉਂਕਿ ਉਹਨਾਂ ਨੇ ਬਹੁਤ ਕਠਿਨ ਸਾਧਨਾਂ ਰਾਹੀਂ ਇਹਨਾਂ ਮੰਤਰਾਂ ਨੂੰ ਸਿੱਧ ਵੀ ਕੀਤਾ ਹੋਇਆ ਹੈ।

ਮੰਤਰ ਦੇ ਸ਼ਬਦਾਂ ਨੂੰ ਆਮ ਕਰਕੇ 'ਸਿਆਣੇ' ਕਿਸੇ ਨੂੰ ਦਸਦੇ ਨਹੀਂ। ਇਸ ਕਰਕੇ ਇਹਨਾਂ ਮੰਤਰਾਂ ਦਾ ਰਹੱਸਮਈ ਸਰੂਪ ਬਣਿਆ ਰਹਿੰਦਾ ਹੈ। ਅਸੀਂ ਹੇਠਾਂ ਕੁਝ ਮੰਤਰ ਦੇ ਰਹੇ ਹਾਂ ਜਿਨ੍ਹਾਂ ਦੀ ਵਰਤੋਂ ਇਸੇ ਜਾਂ ਕੁਝ ਬਦਲਵੇਂ ਰੂਪ ਵਿਚ ਪੰਜਾਬ ਦੇ 'ਸਿਆਣੇ' ਕਰਦੇ ਹਨ।

ਡੱਬ ਖੜੱਬਾ ਕੀੜਾ
ਬਤੀ ਦੰਦ ਚਰੇ

ਹੁਦਾ ਸ਼ਾਹ ਫਕੀਰ ਦਾ
ਕੀੜਾ ਵਿਚੇ ਭੁੱਖਾ ਮਾਰੇ

ਉਪਰ ਲਿਖਤ ਮੰਤਰ ਦਾੜ੍ਹ ਪੀੜ ਦੇ ਇਲਾਜ ਲਈ ਵਰਤਿਆ ਜਾਂਦਾ ਹੈ। ਕਾਫੀ ਸਮਾਂ ਪਹਿਲਾਂ ਇਹਨਾਂ ਸਤਰਾਂ ਦੇ ਲੇਖਕ ਦੀ ਮਾਤਾ ਦੇ ਦਾੜ੍ਹ ਪੀੜ ਦਾ ਇਲਾਜ ਕਰਨ ਲਈ ਇਕ 'ਸਿਆਣਾ', ਆਇਆ ਕਰਦਾ ਸੀ। 'ਸਿਆਣੇ' ਨੂੰ ਕਾਫ਼ੀ ਵਾਟ ਪੈ ਜਾਂਦੀ ਸੀ। ਅਖੀਰ ਉਸਨੇ ਇਹ ਮੰਤਰ ਲੇਖਕ ਨੂੰ ਸਿਖਾ ਦਿੱਤਾ ਪਰ ਇਸ ਦੇ ਲਗਾਤਾਰ ਕਰਨ ਨਾਲ ਵੀ ਕੋਈ ਫਰਕ ਨਾ ਪਿਆ। ਆਖਿਰ ਕੀੜੇ ਲੱਗੀ ਦਾੜ੍ਹ ਨੂੰ ਪੁਟਾਉਣ ਨਾਲ ਹੀ ਆਰਾਮ ਆਇਆ। ਖੈਰ ਪਹਿਲਾਂ ਦੱਸੇ ਮੰਤਰ ਦੀ ਇਬਾਰਤ ਦਸਦੀ ਹੈ ਕਿ ਮੰਤਰ ਵਿੱਚ ਤਾਂ ਇਛਿਆ ਕੀਤੀ ਜਾਂਦੀ ਹੈ। ਮੰਤਰਾਂ ਵਿਚ ਵਿਸ਼ਵਾਸ਼ ਰੱਖਣ ਵਾਲਿਆਂ ਨੂੰ ਇਹ ਵੀ ਵਿਸ਼ਵਾਸ਼ ਹੁੰਦਾ ਹੈ ਕਿ ਮੰਤਰ ਪੜ੍ਹਨ ਨਾਲ ਇਛਿਆ ਅਵੱਸ਼ ਪੂਰੀ ਹੋਵੇਗੀ ਕਿਉਂਕਿ ਮੰਤਰ ਵਿਚ ਸਿੱਧ ਸ਼ਕਤੀ ਹੁੰਦੀ ਹੈ। ਅਗੋਂ ਇਹ ਸਮਝਿਆ ਜਾਂਦਾ ਹੈ ਕਿ ਮੰਤਰਾਂ ਵਿੱਚ ਇਹ ਸ਼ਕਤੀ ਕਿਸੇ ਪੀਰ, ਫਕੀਰ, ਦੇਵੀ, ਦੇਵਤੇ ਜਾਂ ਕਿਸੇ ਹੋਰ ਗੈਬੀ ਸ਼ਕਤੀ ਦੇ ਸਵਾਮੀ ਦੀ ਬਖਸ਼ਿਸ਼ ਨਾਲ ਆਉਂਦੀ ਹੈ। ਹੇਠ ਲਿਖੇ ਮੰਤਰ ਵਿਚ "ਭੈਰੋ" ਨੂੰ ਮੰਤਰ ਪਿੱਛੇ ਕਾਰਜਸ਼ੀਲ ਸ਼ਕਤੀ ਮੰਨਿਆ ਗਿਆ ਹੈ। ਜਿਸਦਾ ਨਿਰੋਲ ਅੰਧ-ਵਿਸ਼ਵਾਸ਼ ਤੋਂ ਇਲਾਵਾ ਕੋਈ ਪਦਾਰਥਕ ਆਧਾਰ ਨਹੀਂ ਹੈ।

ਖੱਪਰ ਮੇਂ ਖਾਏ ਮਸਾਣੀ ਕੋ ਲੋਟੇ
ਕਾਲੇ ਭੈਰੋਂ ਕੀ ਪੂਜਾ ਹੋਣ ਮੋਟੇ
ਪਰਜਾ ਮੋਟੇ ਦੂਧ ਪੂਤ ਸੇ ਜਾਏ
ਰਾਜਾ ਮੋਟੇ ਰਾਜ ਪਾਟ ਸੇ ਜਾਏ

ਇਹ ਮੰਤਰ ਬੱਚੇ ਨੂੰ ਡਰ ਆਉਣ ਤੋਂ ਜਾਂ ਰੋਂਦਾ ਰਹਿੰਦਾ ਹੋਵੇ ਤਾਂ ਪੜ੍ਹਿਆ ਜਾਂਦਾ ਹੈ।

ਸ਼ਹਿਰ ਦੇ ਇਲਾਜ ਲਈ ਹੇਠ ਲਿਖੇ ਮੰਤਰ ਉਚਾਰੇ ਜਾਂਦੇ ਹਨ

(ੳ) ਕਾਲਾ ਬੰਨ੍ਹਾਂ, ਕਪਲਾ ਬੰਨ੍ਹਾਂ, ਬੰਨ੍ਹਾਂ ਤੇਰੀ ਜਾਤ
ਸੌ ਵਾਰ ਮੈਂ ਜਹਿਰ ਬੰਨ੍ਹਾਂ ਬੰਨ੍ਹਾਂ ਅੱਜ ਦੀ ਰਾਤ
ਮੈਂ ਉਤਾਰਾ ਤੂ ਉਤਰੇ, ਗੁਰੂ ਗੋਰਖ ਦੇ ਹੁਕਮ ਨਾਲ।

(ਅ) ਸਤ ਪੁਰਖਾ ਬੂਟੀ ਲਗੀ ਰਹੇ ਤਿਲੀ ਨਵਾਰ,
ਗਲ ਘੋਟੂ ਮਰੇ ਤੇਰੀ ਸ਼ਕਤੀ ਨਾਲ, ਮੇਰੀ ਭਗਤੀ ਨਾਲ
ਈਸ਼ਵਰ ਮਹਾਂਦੇਵ ਤੇਰਾ ਵਾਚਿਆ ਫੁਰੇ
ਲੂਣਾਂ ਚਮਿਆਰੀ ਕੇ ਕੁੰਡ ਮੇਂ ਪੜੇ, ਕੰਮ ਜੋ
ਸੱਚਾ ਸਾਹਿਬ ਆਪ ਕਰੇ।

ਅੱਧੇ ਸਿਰ ਦੀ ਪੀੜ ਲਈ

ਅੱਧੇ ਵਣ ਕੀ ਲੱਕੜੀ ਸਾਰੇ ਵਣ ਕੋ ਖਾਏ
ਉਠ ਮੁਹੰਮਦਾ ਝਾੜ ਦੇ ਅੱਧ ਸਿਰੀ ਕਾ ਜਾਏ।

ਬਿੱਛੂ ਦੇ ਕੱਟੇ ਦਾ ਇਲਾਜ ਕਰਨ ਲਈ ਹੇਠ ਲਿਖਿਆ ਮੰਤਰ ਹੈ—

ਉਚੇ ਮੈਰੇ ਰਾਹੀ ਕਿਆਰੀ
ਵਿੱਚੋਂ ਨਿਕਲੀ ਛੂ ਬਘਿਆੜੀ
ਛੂ ਬਘਿਆੜੀ ਕੀਤਾ ਗੋਹਾ
ਵਿਚੋਂ ਨਿਕਲਿਆ ਬਿੱਛੂ ਲੋਹਾ
ਬਿੱਛੂਆ ਮੈਂ ਜਾਣਾਂ ਤੇਰੀਆਂ ਬਾਤਾਂ
ਸੱਤ ਡੰਗ ਸਤਾਰਾਂ ਜਾਤਾਂ

ਹੁਣ ਉਪਰ ਦਿਤੇ ਮੰਤਰ ਵਿਚ ਸਿਰਫ ਇਹ ਦਸਿਆ ਗਿਆ ਹੈ ਕਿ "ਡੰਗਣ ਵਾਲੇ ਬਿਛੂਆ ਮੈਂ ਤੈਨੂੰ ਜਾਣਦਾ ਹਾਂ" ਭਲਾ ਇਸ ਨਾਲ ਦਰਦ ਕਿਵੇਂ ਘਟਣਾ ਹੋਇਆ।

ਸੋ ਸਪਸ਼ਟ ਹੋ ਜਾਂਣਾਂ ਚਾਹੀਦਾ ਹੈ ਕਿ ਮੰਤਰ ਸਿਰਫ ਕੁਝ ਸ਼ਬਦਾਂ ਦਾ ਸਮੂਹ ਹੀ ਹੁੰਦੇ ਹਨ ਜਿੰਨਾਂ ਨਾਲ ਲੋਕ ਵਿਸ਼ਵਾਸ਼ ਜੁੜੇ ਹੋਏ ਹਨ। ਇਹਨਾਂ ਮੰਤਰਾਂ ਵਿਚਲੇ ਸ਼ਬਦਾਂ ਵਿਚ ਆਮ ਕਰਕੇ ਕਿਸੇ ਕਲਪਿਤ ਦੈਵੀ ਸ਼ਕਤੀ ਨੂੰ ਇਲਾਜ ਲਈ ਕਿਹਾ ਗਿਆ ਹੁੰਦਾ ਹੈ।

ਜੇ ਇਹਨਾਂ ਮੰਤਰਾਂ (ਲੋਕਾਂ ਵਿਚ ਪ੍ਰਚਲਿਤ ਹੋਰ ਨਾਂ ਹਥੌਲਾ, ਟੂਣਾਂ, ਮੰਦਰਨਾਂ ਝਾੜ ਫੂਕ, ਤੁਦਾ ਆਦਿ) ਨਾਲ ਕਿਸੇ ਬਿਮਾਰੀ ਵਗੈਰਾ ਨੂੰ ਆਰਾਮ ਆ ਵੀ ਜਾਂਦਾ ਹੈ ਤਾਂ ਇਸ ਦਾ ਕਾਰਣ ਨਿਰੋਲ ਮਾਨਸਿਕ ਹੁੰਦਾਂ ਹੈ। ਰੋਗੀ ਮੰਤਰ ਮਾਰਨ ਵਾਲੇ ਵਿਚ ਵਿਸ਼ਵਾਸ਼ ਹੋਣ ਕਾਰਣ ਮਨ ਨੂੰ ਇਕ 'ਠੁੰਮਣਾਂ' ਮਿਲ ਜਾਂਦਾ ਹੈ ਅਤੇ ਕਈ ਵਾਰ ਮੰਤਰ ਕਰਨ ਵਾਲੇ ਦੀ ਸਖਸ਼ੀਅਤ ਦੇ ਪ੍ਰਭਾਵ ਹੇਠ ਇਹ ਭਰਮ ਪਾਲ ਲੈਂਦਾ ਹੈ ਕਿ ਉਸਦੀ ਤਕਲੀਫ ਹਟ ਗਈ ਹੈ। ਖਿਡਾਰੀਆਂ ਦੇ ਸੱਟਾਂ ਲੱਗ ਜਾਣ ਤੇ ਮੰਤਰਾਂ ਜਾਂ ਹਿਪਨੋਇਜ਼ਮ ਤੋਂ ਅਣਜਾਣ ਕੋਚ ਵੀ ਝੂਠੀ ਹੱਲਾ ਸ਼ੇਰੀ ਦੇ ਕੇ ਖਿਡਾਰੀਆਂ ਨੂੰ ਪੀੜ ਮਹਿਸੂਸ ਨਹੀਂ ਹੋਣ ਦਿੰਦੇ। ਛੋਟੇ ਬੱਚਿਆ ਦੇ ਸੱਟ ਵੱਜ ਜਾਣ ਤੇ ਅਸੀਂ ਫੂਕਾਂ ਮਾਰਦੇ ਹਾਂ। ਸਾਨੂੰ ਚੰਗੀ ਤਰ੍ਹਾਂ ਪਤਾ ਹੁੰਦਾ ਹੈ ਕਿ ਫੂਕਾਂ ਮਾਰਨੀਆਂ ਕੋਈ ਦਵਾਈ ਨਹੀਂ ਹੈ। ਪਰ ਕੁਝ ਦੇਰ ਲਈ ਬੱਚੇ ਦਾ ਧਿਆਨ ਜ਼ਰੂਰ ਪੀੜ ਤੋਂ ਪਾਸੇ ਹਟਾ ਲੈਣ ਵਿਚ ਸਫਲ ਹੋ ਜਾਂਦੇ ਹਾਂ। ਬਿਲਕੁਲ ਇਹੀ ਗੱਲ ਮੰਤਰ ਦੀ ਕਾਰਜ ਵਿਧੀ ਪਿਛੇ ਛਿਪੀ ਹੋਈ ਹੈ।

ਅਸਲ ਵਿਚ ਸਾਡੇ ਮਨ ਵਿਚ ਬਹੁਤ ਵਾਰ ਇਹ ਵਿਚਾਰ ਆਉਂਦਾ ਰਹਿੰਦਾ ਹੈ ਕਿ ਕੋਈ ਸਮਸਿਆ ਸਾਡੇ ਕੇਵਲ ਕਹਿਣ ਨਾਲ ਹੀ ਹੱਲ ਹੋ ਜਾਵੇ। ਮਨੁੱਖ ਵਿਚ ਇਹ ਜ਼ੋਰਦਾਰ ਇੱਛਾ ਦਾ ਆਉਂਦੇ ਰਹਿਣਾਂ ਹੀ ਮੰਤਰਾਂ ਦੀ ਉਤਪਤੀ ਅਤੇ ਇਨਾਂ ਦੇ ਪ੍ਰਚੱਲਤ ਹੋਣ ਦਾ ਮਨੋਵਿਗਿਆਨ ਅਧਾਰ ਬਣਿਆ। ਪਰ ਸਾਨੂੰ ਇਸ ਬਾਰੇ ਹੁਣ ਪੂਰੀ ਤਰ੍ਹਾਂ ਸਪਸ਼ਟ ਹੋਣਾ ਚਾਹੀਦਾ ਹੈ ਕਿ ਮੰਤਰ ਮਨੋਇੱਛਿਆ ਦੀ ਪੂਰਤੀ ਲਈ ਉਚਾਰਣ ਕੀਤੇ ਕੁਝ ਸ਼ਬਦਾਂ ਤੋ ਇਲਾਵਾ ਕੁਝ ਨਹੀਂ ਹੈ। ਇਸ ਨਾਲ ਠੀਕ ਹੋਣਾ ਮਹਿਜ਼ ਭਰਮ ਪਾਲਣਾ ਹੈ ,ਜਿਸ ਦੇ ਕਈ ਵਾਰ ਭਿਆਨਕ ਸਿੱਟੇ ਵੀ ਨਿਕਲ ਸਕਦੇ ਹਨ। ਖਾਸ ਕਰਕੇ ਸੱਪ ਦੇ ਡੰਗੇ ਦਾ ਬਿੱਛੂ ਦੇ ਕੱਟੇ ਅਤੇ ਹਲਕੇ ਕੁੱਤੇ ਦੇ ਵੱਢੇ ਵਿਅਕਤੀ ਨੂੰ ਕਦੇ ਵੀ ਮੰਤਰਾਂ ਦੇ ਆਸਰੇ ਨਹੀਂ ਛੱਡਣਾ ਚਾਹੀਦਾ : ਸਗੋਂ ਤੁਰੰਤ ਡਾਕਟਰੀ ਸਹਾਇਤਾ ਤੱਕ ਪਹੁੰਚ ਕਰਨੀ ਚਾਹੀਦੀ ਹੈ।

ਰਾਜਿੰਦਰ ਸਿੰਘ

ਨੋਟ : ਜੰਤਰਾਂ ਤਵੀਤਾਂ ਬਾਰੇ ਅਗਲੇ ਅੰਕ ਵਿਚ ਪੜ੍ਹੋ।



# ਅੰਧ ਵਿਸ਼ਵਾਸ਼ ਤੇ ਜਨ ਸਧਾਰਨ

—ਤਰਲੋਚਨ ਸਮਾਧਵੀ

ਜੀਵਨ ਦੇ ਕਿਸੇ ਵੀ ਪਹਿਲੂ ਨੂੰ ਕੇਵਲ ਭਾਵਨਾਤਮਿਕ ਪੱਧਰ ਤੇ ਮਹਿਸੂਸ ਕਰਨ, ਦੇਖੇ ਜਾਂ ਪਰਖੇ ਬਿਨਾਂ ਸੁਣੀ ਸੁਣਾਈ ਗੱਲ ਉਪਰ ਵਿਸ਼ਵਾਸ ਕਰਨ ਅਤੇ ਵਿਗਿਆਨ ਤੇ ਤਰਕ ਬਿਨਾਂ ਕਿਸੇ ਵੀ ਵਰਤਾਰੇ ਉਪਰ ਯਕੀਨ ਕਰਨ ਨੂੰ ਅੰਧਵਿਸ਼ਵਾਸ਼ ਕਿਹਾ ਜਾਂਦਾ ਹੈ।

ਭਾਰਤ ਨੂੰ ਰਿਸ਼ੀਆਂ ਮੁਨੀਆਂ, ਭਗਤਾਂ, ਪੀਰਾਂ ਪੈਗੰਬਰਾਂ ਦਾ ਦੇਸ਼ ਕਿਹਾ ਜਾਂਦਾ ਹੈ। ਕਹਿੰਦੇ ਇਥੋਂ ਦੀ ਧਰਤੀ ਨੂੰ ਇਹਨਾਂ ਇਲਾਹੀ ਪੁਰਸ਼ਾਂ ਦੇ ਕਮਲਾਂ ਦੀ ਛੋਹ ਪ੍ਰਾਪਤ ਹੋਈ। ਪਰ ਜੇਕਰ ਭਾਰਤ ਦੇ ਇਤਿਹਾਸ ਉਪਰ ਇਕ ਅਲੋਚਨਾਤਮਿਕ ਨਜ਼ਰ ਮਾਰੀਏ ਤਾਂ ਭਾਰਤ ਵਿਚ ਹਮੇਸ਼ਾਂ ਅੰਧ ਵਿਸ਼ਵਾਸ ਤੇ ਸੰਪਰਦਾਇਕ ਭਾਵਨਾਵਾਂ ਦਾ ਬੋਲ ਬਾਲਾ ਰਿਹਾ ਹੈ। ਸਦੀਆਂ ਤੋਂ ਭਾਰਤ ਮੁਗਲ ਸਲਤਨਤਾਂ ਵਿਦੇਸ਼ੀ ਹੁਕਮਰਾਨਾਂ ਤੇ ਸਾਮਰਾਜ ਦਾ ਗੁਲਾਮ ਰਿਹਾ ਹੈ। ਵਿਦੇਸ਼ੀ ਰਾਜ ਕਾਲ ਦੌਰਾਨ ਹਿੰਦੋਸਤਾਨ ਦੇ ਧਰਮਾਂ ਨੇ ਜਨ ਸਧਾਰਨ ਅੰਦਰ ਲੋਕ ਸ਼ਕਤੀ ਪੈਦਾ ਕਰਨ, ਆਪਣੀ ਮਿੱਟੀ ਤੇ ਵਤਨ ਪ੍ਰਸਤੀ ਦੀ ਭਾਵਨਾ ਭਰਨ ਤੇ ਅਜਾਦੀ ਦੀ ਚਿੰਗਾੜੀ ਬਾਲਣ ਦੀ ਥਾਂ ਲੋਕਾਂ ਨੂੰ ਅੰਧ ਵਿਸ਼ਵਾਸ਼ਾਂ ਤੇ ਦੇਵੀ ਦੇਵਤਿਆਂ ਦੀ ਪੂਜਾ ਵਿਚ ਫਸਾਈ ਰੱਖਿਆ ਹੈ। ਸਾਮਰਾਜੀ ਕੂਟ ਨੀਤੀਆਂ ਅਨੁਸਾਰ ਧਾਰਮਕ, ਸਭਿਆਚਾਰਕ ਤੇ ਭਾਸ਼ਾਈ ਵਖਰੇਵਿਆਂ ਨੂੰ ਉਛਾਲਿਆ ਗਿਆ ਤੇ ਇਸ ਅਧਾਰ ਤੇ ਲੋਕਾਂ ਨੂੰ ਲੀਰੋ ਲੀਰ ਕਰਕੇ ਰਾਸ਼ਟਰੀ ਲਹਿਰ ਨੂੰ ਖੇਰੂੰ ਖੇਰੂੰ ਕੀਤਾ। ਸਿਟੇ ਵਜੋਂ ਭਾਰਤੀਆਂ ਅੰਦਰ ਇਕਰਾਸ਼ਟਰ ਤੇ ਭਾਰਤੀਪੁਣੇ ਦੀ ਭਾਵਨਾ ਜੜਾਂ ਨਹੀਂ ਫੜ ਸਕੀ। ਜਿਸ ਕਰਕੇ ਮੁਲਕ ਦੀ ਮਨਹੂਸ ਵੰਡ ਹੋਈ।

ਅਜ਼ਾਦੀ ਤੋਂ ਬਾਅਦ ਭਾਰਤੀ ਅਜਾਰੇਦਾਰ ਹਾਕਮਾਂ ਨੇ ਆਪਣੀ ਰਾਜਨੀਤਕ ਚੌਧਰ ਬਰਕਰਾਰ ਰੱਖਣ ਲਈ ਅੰਗਰੇਜ਼ ਹਕੂਮਤ ਦੁਆਰਾ ਘੜੇ, ਪੁਲੀਸ, ਫੌਜ, ਵਿਦਿਆ ਤੇ ਹੋਰ ਅਦਾਰਿਆਂ ਦੇ ਪ੍ਰਬੰਧ ਜਿਉਂ ਦੇ ਤਿਉਂ ਕਬੂਲ ਕਰ ਲਏ। ਹੁਣ ਸੁਆਲ ਉਠਦਾ ਹੈ ਕਿ ਵੀਹਵੀਂ ਸਦੀ ਦੇ ਇਸ ਵਿਗਿਆਨਕ ਤੇ ਪਦਾਰਥਵਾਦੀ ਯੁੱਗ ਵਿਚ ਵੀ ਭਾਰਤੀ ਲੋਕਾਂ ਅੰਦਰ ਹਾਲੇ ਵੀ ਅੰਧ ਵਿਸ਼ਵਾਸ ਦੀਆਂ ਰੁਚੀਆਂ ਕਿਉਂ ਕਾਇਮ ਹਨ। ਵਿਗਿਆਨਕ ਢੰਗ ਤਰੀਕੇ, ਅਧੁਨਿਕ ਬਿਜਲਈ ਤੇ ਸਾਇੰਸੀ ਸਹੂਲਤਾਂ ਅਪਨਾਉਣ ਦੇ ਬਾਵਜੂਦ ਵੀ ਲੋਕਾਂ ਦੀ ਮਾਨਸਿਕਤਾ ਉਪਰ ਵਹਿਮਾਂ ਭਰਮਾਂ ਦੀ ਜਕੜ ਹੈ, ਜਿਸ ਦੇ ਹੇਠ ਲਿਖੇ ਕੁਝ ਕਾਰਨ ਮਿਥੇ ਜਾ ਸਕਦੇ ਹਨ।

ਬ੍ਰਾਹਮਣਵਾਦ ਨੇ ਛੋਟੀਆਂ ਜਾਤਾਂ ਲਈ ਵਿਦਿਆ ਇਕ ਅਪਰਾਧ ਮਿਥਿਆ ਹੋਇਆ ਸੀ ਉਹਨਾਂ ਅਨੁਸਾਰ ਉੱਚਕੁਲਾਂ ਹੀ ਵਿਦਿਆ ਹਾਸਲ ਕਰਨ ਦੀਆਂ ਹੱਕਦਾਰ ਸਨ। ਇਸ ਤਰਾਂ ਭਾਰਤ ਦੀ ਵੱਡੀ ਵਸੋਂ ਵਿਦਿਆ ਦੇ ਚਾਨਣ ਤੋਂ ਵਿਰਵੀ ਰਹੀ। ਵਿਦੇਸ਼ੀ ਹਾਕਮਾਂ ਨੂੰ ਤਾਂ ਭਾਰਤੀਆਂ ਵਿਚ ਕੋਈ ਦਿਲਚਸਪੀ ਸੀ ਹੀ ਨਹੀਂ ਉਹ ਤਾਂ ਸਿਰਫ ਉਹਨਾਂ ਦੀ ਮਿਹਨਤ ਦੀ ਲੁੱਟ ਕਰਨ ਲਈ ਹੀ ਹਮਲੇ ਕਰਦੇ ਰਹੇ। ਬਰਤਾਨਵੀ ਸਾਮਰਾਜ ਨੇ ਕੇਵਲ ਬਾਬੂ ਪੱਧਰ ਤਕ ਵਿਦਿਆ ਦਿੱਤੀ ਤਾਂ ਕਿ ਉਹਨਾਂ ਦੇ ਵਪਾਰਕ ਸੰਬੰਧ ਉਹਨਾਂ ਲੋਕਾਂ ਤਕ ਪਹੁੰਚ ਸਕਣ ਜਿਹਨਾਂ ਦੀ ਲੁਟ ਕਰ ਕੇ ਕੌਮਾਂਤਰੀ ਵਪਾਰਕ ਮੰਡੀ ਵਿਚ ਵਧ ਤੋਂ ਵਧ ਮੁਨਾਫਾ ਕਮਾਇਆ ਜਾ ਸਕੇ। ਅਜਾਦੀ ਤੋਂ ਬਾਅਦ ਰਾਸ਼ਟਰੀ ਸਰਕਾਰ ਨੇ ਦਲਿਤ ਅਨਪੜ੍ਹ ਲੋਕਾਂ ਦੀ ਬਿਹਤਰੀ ਲਈ ਵਿਦਿਆ ਦਾ ਪਸਾਰ ਕਰਨ ਲਈ ਬੜੇ ਦਮਗਜੇ ਮਾਰੇ ਪਰ ਆਪਣੇ ਜਗੀਰਦਾਰੀ ਤੇ ਸਰਮਾਏਦਾਰੀ ਖਾਸੇ ਕਰਕੇ ਉਹਨੇ ਇਸ ਪੱਖੋਂ ਜਾਣ ਬੁਝਕੇ ਘੇਸਲ ਵੱਟੀ ਰੱਖੀ ! ਲੋਕਾਂ ਦੀ ਮਿਹਨਤ ਨੂੰ ਐਸ਼ੋਇਸ਼ਰਤ ਦੇ ਸਮਾਨ ਲਈ ਵਰਤਿਆ। ਫਿਰਕੂ, ਭਾਸ਼ਾਈ ਤੇ ਇਲਾਕਾਈ ਵਖਰੇਵਿਆਂ ਨੂੰ ਸਮੇਂ ਸਮੇਂ ਉਭਾਰਿਆ ਤੇ ਲੋਕਾਂ ਦੇ ਧਾਰਮਿਕ ਜਜ਼ਬਾਤ ਦਾ ਸੋਸ਼ਨ ਕਰਕੇ ਆਪਣੇ ਹਿਤ ਵਿਚ ਵਰਤਿਆ।

ਭਾਰਤ ਦੀ ਭੋਲੀ ਭਾਲੀ ਗਰੀਬ ਜਨਤਾ, ਗਰੀਬੀ

ਤੋਂ ਅਨਪੜ੍ਹਤਾ ਦੇ ਹਨੇਰੇ ਵਿਚ ਪਿਸਦੀ ਰਹੀ। ਉਚੀ ਵਿਦਿਆ, ਉਚੇ ਲੋਕਾਂ ਤਕ ਰਹੀ. ਅਫਸਰਸ਼ਾਹੀ ਸੁਆਨ ਹੋਈ। ਕਿਸਾਨ ਦਾ ਬੱਚਾ ਕਿਸਾਨ, ਮੋਚੀ ਦਾ ਬੱਚਾ ਮੋਚੀ ਤੇ ਹਟਵਾਣੀਏ ਦਾ ਬੱਚਾ ਹਟਵਾਣੀਆ ਰਿਹਾ। ਖਾਸ ਕਰ ਇਸਤਰੀ ਜਾਤੀ ਤਾਂ ਵਿਦਿਆ ਤੋਂ ਬਿਲਕੁਲ ਹੀ ਪਛੜੀ ਰਹੀ। ਕਿਉਂਕਿ ਜਗੀਰਦਾਰੀ ਮਾਪਦੰਡਾਂ ਅਨੁਸਾਰ ਇਸਤਰੀ ਲਈ ਵਿਦਿਆ ਇਕ ਗੁਨਾਹ ਬਰਾਬਰ ਸਮਝਿਆ ਜਾਂਦਾ ਸੀ। ਉਸਦੀ ਦੁਨੀਆਂ ਤਾਂ ਕੇਵਲ ਘਰ ਦੀ ਚਾਰ ਦੀਵਾਰੀ ਹੀ ਰਹੀ ਹੈ। ਇਸੇ ਕਰਕੇ ਵੱਡੀ ਪੀੜੀ ਦੀਆਂ ਔਰਤਾਂ ਅਜ ਵੀ ਟੂਣੇ ਟਾਮਣਾ, ਚੇਲੇ, ਸਾਧਾਂ ਤੇ ਤਵੀਤਾਂ ਉਪਰ ਪਰੀ ਸ਼ਰਧਾ ਰਖਦੀਆਂ ਹਨ। ਕਿਉਂਕਿ ਅਸੀਂ ਇਸਤ੍ਰੀ ਲਈ ਉਹ ਮੌਕੇ ਹੀ ਪੈਦਾ ਨਹੀਂ ਕੀਤੇ ਕਿ ਉਹ ਅੰਧ ਵਿਸ਼ਵਾਸ਼ ਦੀ ਹਨੇਰੀ ਗੁਫਾ 'ਚੋਂ ਨਿਕਲ ਸਕੇ। ਅਜ ਭਾਵੇਂ ਪੜ੍ਹੀ ਲਿਖੀ ਨੌਜਵਾਨ ਪੀੜੀ ਇਹਨਾਂ ਧਾਰਨਾਵਾਂ ਵਿਚ ਵਿਸ਼ਵਾਸ਼ ਨਹੀਂ ਰਖਦੀ ਪਰ ਆਰਥਕਤਾ ਉਪਰ ਬੇਜ਼ੁਰਗਾਂ ਦਾ ਕਬਜਾ ਹੋਣ ਕਰਕੇ ਉਹ ਵੀ ਬੇਬਸ ਹਨ। ਸਕੂਲਾਂ ਕਾਲਜਾਂ ਵਿਚ ਪੜ੍ਹਾਏ ਜਾਣ ਵਾਲੇ ਸਲੇਬਸ ਵੀ ਸਦੀਆਂ ਪੁਰਾਣੇ ਤੇ ਅੰਧ ਵਿਸ਼ਵਾਸ ਨੂੰ ਪ੍ਰਪੱਕ ਕਰਨ ਵਾਲੇ ਹਨ। ਇਸ ਸੰਬੰਧੀ ਵਿਦਿਆ ਵਿਚ ਬੁਨਿਆਦੀ ਤਬਦੀਲੀਆਂ ਕਰਕੇ ਇਸ ਨੂੰ ਸਮੇਂ ਦੇ ਹਾਣ ਦਾ ਬਨਾਉਣਾ ਚਾਹੀਦਾ ਹੈ।

ਅੰਧ ਵਿਸ਼ਵਾਸੀ ਦਾ ਇਕ ਹੋਰ ਵੱਡਾ ਕਾਰਨ ਦਿਨੋ ਦਿਨ ਟੁੱਟ ਰਹੀ ਆਰਥਕਤਾ ਤੇ ਅਮਰਵੇਲ ਵਾਂਗ ਵਧ ਰਹੀ ਲਕਤੋੜਵੀਂ ਮਹਿੰਗਾਈ ਹੈ। ਆਮਦਨ ਤੇ ਰੁਜਗਾਰ ਦੇ ਵਸੀਲੇ ਸੀਮਤ ਹੋ ਰਹੇ ਹਨ। ਪੜੇ ਲਿਖੇ ਤਬਕੇ ਦਾ ਇਕ ਵੱਡਾ ਹਿੱਸਾ ਵਿਹਲਾ ਫਿਰ ਰਿਹਾ ਹੈ। ਨਿਰਾਸਾ ਤੇ ਤੰਗੀਆਂ ਦਾ ਇਹ ਆਲਮ ਉਹਨਾਂ ਨੂੰ ਗਲਤ ਸਮਾਜਕ ਅਮਲਾਂ ਤੇ ਅੰਧ ਵਿਸਵਾਸ਼ਾਂ ਵਲ ਲੈ ਜਾਂਦਾ ਹੈ। ਸੜਕਾਂ ਤੇ ਬੈਠੇ ਥਰਡ ਕਲਾਸ ਪਾਂਡੇ, ਕਚਹਿ-

## ਜੋਤਸ਼ੀਆਂ, ਤਾਂਤ੍ਰਿਕਾਂ ਦੇ ਮੋਟੇ ਸ਼ਿਕਾਰ

ਇੰਡੀਅਨ ਐਕਸਪ੍ਰੈਸ (10-10-86) ਵਿਚ ਉੜੀਸਾ ਦੀ ਸਿਆਸੀ ਜੰਗ ਵਿਚ ਜੋਤਸ਼ੀਆਂ ਤਾਂਤ੍ਰਿਕਾਂ ਦੁਆਰਾ ਖੂਬ ਹੱਥ ਰੰਗਣ ਬਾਰੇ ਇਕ ਲੇਖ ਛਪਿਆ ਹੈ ਜਿਸ ਦੇ ਕੁਝ ਤੱਥ ਇਉਂ ਹਨ।

— ਮੁੱਖ ਮੰਤਰੀ ਜੇ. ਬੀ. ਪਟਨਾਇਕ ਨੇ ਕਟਕ ਵਿਚ ਤੁਲਸੀਪੁਰ ਵਿਖੇ ਇਕ ਊਠ ਦੀ ਅਤੇ ਕੋਨਾਰਕ ਵਿਚ ਰਾਮਚੰਦੀ ਮੰਦਰ ਕੋਲ ਦੋ ਮੱਝਾਂ ਦੀ ਬਲੀ ਦਿੱਤੀ ਜਿਸ ਦੇ ਅਸਰ ਨੂੰ ਰੋਕਣ ਲਈ ਇਕ ਆਜ਼ਾਦ ਵਿਧਾਇਕ ਪਾਤਸਨੀ ਨੇ ਪੁਰੀ ਵਿਖੇ ਕਨਸ ਦੇ ਸਥਾਨ ਤੇ ਚਾਰ ਬੱਕਰੀਆਂ ਦੀ ਬਲੀ ਦਿੱਤੀ।

— 1983 ਵਿਚ ਮੁਖ ਮੰਤਰੀ ਦੇ ਸਰਕਾਰੀ ਨਿਵਾਸ ਦੇ ਗੁਆਂਢ 'ਚ ਰਹਿੰਦੇ ਸਾਬਕਾ ਵਜ਼ੀਰ ਬਸੰਤ ਕੁਮਾਰ ਬੀਸਵਾਲ ਦੀ ਗੈਰਜ ਵਿਚੋਂ ਇਕ ਮੁਟਿਆਰ ਦੀ ਗਲੀ ਸੜੀ ਲਾਸ਼ ਮਿਲੀ। ਮਹੇਸ਼ ਯੋਗੀ ਦਾ ਸ਼ਰਧਾਲੂ ਵਿਧਾਇਕ ਪਾਤਸਨੀ ਦਾਹਵਾ ਕਰਦਾ ਹੈ ਕਿ ਉਹ ਕੁੜੀ ਨਰ ਬਲੀ ਦਾ ਸ਼ਿਕਾਰ ਹੋਈ ਸੀ।

— ਨਜੂਮੀਆਂ ਨਾਲ ਮੀਟਿੰਗਾਂ ਜਥੇਬੰਦ ਕਰਨ ਅਤੇ ਉਨ੍ਹਾਂ ਦੀਆਂ ਭੁਵਨੇਸ਼ਵਰ ਫੇਰੀਆਂ ਦਾ ਬੰਦੋਬਸ਼ਤ ਕਰਨ ਵਰਗੇ ਵਾਧੂ ਕੰਮਾਂ ਦਾ ਏਨਾਂ ਜ਼ੋਰ ਰਹਿੰਦਾ ਹੈ ਕਿ ਸੂਚਨਾ ਵਿਭਾਗ ਦਾ ਇਕ ਵੱਡਾ ਅਧਿਕਾਰੀ ਏਸੇ ਵਿਚ ਰੁੱਝਿਆ ਰਹਿੰਦਾ ਹੈ।

— ਪਟਨਾਇਕ ਦੇ ਹੱਥ 'ਚ ਪਹਿਨੀ ਬਹੁਮੁੱਲੇ ਪੱਥਰ ਦੀ ਅੰਗੂਠੀ ਦੇ ਅਸਰ ਨੂੰ ਰੋਕਣ ਲਈ ਪਾਤਸਨੀ ਇਕ ਯੱਗ ਕਰ ਰਿਹਾ ਹੈ ਜਿਸ ਨੂੰ ਦਸ ਤਾਂਤ੍ਰਿਕ ਕਰਨਗੇ ਇਸ ਅੰਗੂਠੀ ਵਾਰੇ ਪਾਤਸਨੀ ਨੂੰ ਵਹਿਮ ਹੈ ਕਿ ਇਹ ਪਟਨਾਇਕ ਨੂੰ ਮਿਲਣ ਵਾਲੇ ਹਰ ਵਿਅਕਤੀ ਦੀ ਤਰਕ ਸ਼ਕਤੀ ਘਟਾ ਦਿੰਦੀ ਹੈ।



ਹਿਰੀਆਂ 'ਚ ਜਾਂਦੇ ਕਿਸਾਨਾਂ ਤੇ ਇੰਟਰਵਿਊ ਤੇ ਇਮਤਿਹਾਨਾਂ ਲਈ ਜਾਂਦੇ ਨੌਜਵਾਨਾਂ ਨੂੰ ਪਿਛਲੇ ਕਰਮਾਂ ਤੇ ਹਸਤ ਰੇਖਾਵਾਂ ਦੇ ਭੰਬਲ ਭੂਸੇ ਵਿਚ ਪਾਕੇ ਉਹਨਾਂ ਦੇ ਖੂਨ ਪਸੀਨੇ ਦੀ ਕਮਾਈ ਨੂੰ ਲੁੱਟ ਰਹੇ ਹਨ। ਇਹ ਵਰਗ ਸਮਾਜਕ ਢਾਂਚੇ ਤੇ ਵਰਤਾਰਿਆਂ ਪ੍ਰਤੀ ਤਰਕਸ਼ੀਲ ਪਹੁੰਚ ਨਾ ਹੋਣ ਕਰਕੇ ਉਹਨਾਂ ਦੇ ਚੁੰਗਲ ਵਿਚ ਫਸ ਜਾਂਦੇ ਹਨ। ਕਈ ਵਾਰ ਘਰੇਲੂ ਆਰਥਕ ਤੰਗੀਆਂ ਕਰਕੇ ਪਰਵਾਰ ਦੇ ਕਿਸੇ ਮੈਂਬਰ ਦਾ ਸਮੇਂ ਸਿਰ ਇਲਾਜ ਨਹੀਂ ਹੋ ਸਕਦਾ। ਕਈ ਰੋਗ ਮਨੋਵਿਗਿਆਨਕ ਹੁੰਦੇ ਹਨ ਜਿਹੜੇ ਬਹੁਤੇ ਪੇਂਡੂ ਡਾਕਟਰਾਂ ਦੀ ਸਮਝ ਵਿਚ ਨਹੀਂ ਆਉਂਦੇ ਤੇ ਸਿੱਟੇ ਵਜੋਂ ਇਹਨਾਂ ਮਰੀਜ਼ਾ ਨੂੰ ਚੇਲਿਆਂ, ਪੁੱਛਾਂ ਦੇਣ ਵਾਲਿਆਂ ਤੇ ਜਾਦੂ ਟੂਣਿਆਂ ਵੱਲ ਲਿਜਾਇਆ ਜਾਂਦਾ ਹੈ।

ਕਾਰਲ ਮਾਰਕਸ ਅਨੁਸਾਰ ਧਰਮ ਇਕ ਅਜਿਹਾ ਅਫੀਮੀ ਨਸ਼ਾ ਹੈ ਜੋ ਮਨੁੱਖ ਨੂੰ ਤਰਕ ਤੇ ਵਿਗਿਆਨ ਤੋਂ ਦੂਰ ਰਖਦਾ ਹੈ। ਇਕ ਹੋਰ ਵੱਡਾ ਕਾਰਨ ਹੈ ਸਾਡੇ ਸੰਸਕਾਰ ਤੇ ਮਨੌਤਾਂ ਜੋ ਪੁਸ਼ਤੋ ਪੁਸ਼ਤੀ ਤੇ ਪੀੜੀ ਦਰ ਪੀੜੀ ਸੰਚਾਰ ਕਰਦੇ ਰਹਿੰਦੇ ਹਨ। ਸਾਡੇ ਬਜ਼ੁਰਗ ਪੁਰਾਣੇ ਖਿਆਲਾਂ ਦੇ ਧਾਰਨੀ ਹਨ। ਉਹਨਾਂ ਦਾ ਨਜ਼ਰੀਆ ਅਜ ਦੇ ਵਿਗਿਆਨਕ ਯੁੱਗ ਵਿਚ ਪਿਛਾਂਹ-ਖਿਚੂ ਹੈ। ਉਹ ਅਜ ਦੇ ਵਿਗਿਆਨ ਵਰਤਾਰਿਆਂ ਨੂੰ ਵੀ ਆਪਣੇ ਸਥਾਪਤ ਦ੍ਰਿਸ਼ਟੀ ਕੋਨ ਤੋਂ ਪਰਖਦੇ ਹਨ। ਕਈ ਵਾਰੀ ਅਸੀਂ ਕਈ ਗੱਲਾਂ ਉਪਰ ਸਿਰਫ ਇਸ ਕਰਕੇ ਵਿਸ਼ਵਾਸ ਕਰ ਲੈਂਦੇ ਹਾਂ ਕਿ ਉਹ ਸਾਡੇ ਬਜ਼ੁਰਗਾਂ ਨੇ ਕਹੀਆਂ ਹੁੰਦੀਆਂ ਹਨ। ਪਰ ਸਮਾਜ ਹਰ ਸਮੇਂ ਗਤੀਸ਼ੀਲ ਹੈ। ਪੁਰਾਣੀਆਂ ਧਾਰਨਾਵਾਂ ਰੱਦ ਹੋ ਰਹੀਆਂ ਹਨ ਨਵੀਆਂ ਖੋਜਾਂ ਰਾਹੀਂ ਨਵੀਆਂ ਧਾਰਨਾਵਾਂ ਸਥਾਪਤ ਹੋ ਰਹੀਆਂ ਹਨ। ਮੈਕਸਿਮ ਗੋਰਕੀ ਦਾ ਕਥਨ ਹੈ, "ਇਹ ਨਾਂ ਦੇਖੋ ਕਿ ਕੌਣ ਵੱਡਾ ਹੈ ਜਾਂ ਛੋਟਾ ਹੈ, ਇਹ ਦੇਖੋ ਕਿਸਦੇ ਵਿਚਾਰ ਠੀਕ ਹਨ।

ਇਸੇ ਹੀ ਪ੍ਰਸੰਗ ਵਿਚ ਇਕ ਹੋਰ ਵੱਡਾ ਕਾਰਨ ਹੈ ਸਾਡੇ ਸੰਚਾਰ ਸਾਧਨਾਂ ਵਲੋਂ ਧੜਾ ਧੜ ਹੋ ਰਿਹਾ ਪ੍ਰਚਾਰ ਭਾਵੇਂ ਭਾਰਤ ਇਕ ਧਰਮ ਨਿਰਪੱਖ ਤੇ ਕਲਿਆਣ ਕਾਰੀ ਸਟੇਜ ਹੈ ਪਰ ਸਾਡੇ ਨੇਤਾਵਾਂ ਵਲੋਂ ਮੰਦਰਾਂ, ਮਸਜਿਦਾਂ ਤੇ ਗੁਰਦੁਆਰਿਆਂ ਵਿਚ ਹੋਣ ਵਾਲੀਆਂ ਪ੍ਰਾਰਥਨਾਵਾਂ ਤੋਂ ਉਹਨਾਂ ਦੇ ਅੰਧ ਵਿਸ਼ਵਾਸ਼ੀ ਹੋਣ ਦਾ ਸਬੂਤ ਮਿਲ ਜਾਂਦਾ ਹੈ। ਸਾਡੇ ਸੰਚਾਰ ਸਾਧਨਾਂ (Mass Media) ਪ੍ਰੈਸ, ਰੇਡੀਓ ਟੈਲੀਵੀਜ਼ਨ ਉਪਰ ਦਿਨ ਰਾਤ ਅਜਿਹੇ ਪ੍ਰੋਗਰਾਮ ਪਸ਼ ਕੀਤੇ ਜਾਂਦੇ ਹਨ ਜਿਹੜੇ ਮਨੁੱਖ ਨੂੰ ਤਰਕਵਾਦੀ ਜਾਂ ਚੇਤੰਨ ਨਹੀਂ ਬਣਾਉਂਦੇ ਸਗੋਂ ਅੰਧ ਵਿਸ਼ਵਾਸਾਂ ਤੇ ਰੂੜੀਵਾਦੀ ਮਨੌਤਾਂ ਨੂੰ ਪ੍ਰਪੱਕ ਕਰਦੇ ਹਨ।

ਲੋਕਾਂ ਅੰਦਰ ਤਰਕਸ਼ੀਲ ਤੇ ਵਿਗਿਆਨਕ ਰੁਚੀਆਂ ਪੈਦਾ ਕਰਨ ਲਈ ਸਭ ਤੋਂ ਪਹਿਲਾਂ ਤਾਂ ਵਿਦਿਅਕ ਢਾਂਚੇ ਨੂੰ ਮੁਢੋਂ ਸੋਧਿਆ ਜਾਵੇ। ਘਸੀਆਂ ਪਿਟੀਆਂ ਪਾਠ ਪੁਸਤਕਾਂ ਦੀ ਥਾਂ ਉਸਾਰੂ ਤੇ ਤਰਕਵਾਦੀ ਪਾਠ ਕਰਮ ਸ਼ਾਮਲ ਕੀਤੇ ਜਾਣ। ਰਾਜਨੀਤੀ ਧਰਮ ਤੋਂ ਹਮੇਸ਼ਾ ਵਖ ਕਰ ਦੇਣੀ ਚਾਹੀਦੀ ਹੈ। ਪੁਰਾਣੀ ਪੀੜੀ ਦੇ ਵਿਚਾਰ ਨੂੰ ਕੇਵਲ ਮਾਤਰ ਸ਼ਰਧਾ ਅਧੀਨ ਸਚ ਨਹੀਂ ਮੰਨ ਲੈਣਾ ਚਾਹੀਦਾ। ਆਰਥਕ ਤੰਗੀਆਂ, ਮਜਬੂਰੀਆਂ ਤੇ ਬਿਮਾਰੀਆਂ ਨੂੰ ਕਿਸਮਤ ਦਾ ਫਲ ਜਾਂ ਹੋਣੀ ਨਹੀਂ ਸਮਝਣਾ ਚਾਹੀਦਾ ਬਲਕਿ ਇਹਨਾਂ ਵਿਰੁੱਧ ਹਿੰਮਤ ਨਾਲ ਜੂਝਣ ਦੀ ਲੋੜ ਹੈ।

# ਜੋਤਿਸ਼ ਦੇ ਫਰਾਡ ਦੀ ਕਹਾਣੀ

—ਬਲਦੇਵ ਬੱਲੀ

## ਅਖਬਾਰਾਂ ਦੀ ਜ਼ਬਾਨੀ

ਆਮ ਲੋਕਾਂ ਵਿਚ ਜੋਤਿਸ਼ ਨੂੰ ਵਿਗਿਆਨ ਦੇ ਤੌਰ ਤੇ ਪ੍ਰਚਾਰਕੇ ਭਰਮ ਭੁਲੇਖੇ ਖੜੇ ਕੀਤੇ ਜਾ ਰਹੇ ਹਨ, ਜਿਸ ਨਾਲ ਲੋਕਾਂ ਦਾ ਹਰ ਤਰਾਂ ਦਾ ਸੋਸ਼ਣ ਕੀਤਾ ਜਾ ਰਿਹਾ ਹੈ। ਗੈਰ ਵਿਗਿਆਨਕ ਜੋਤਸ਼ ਵਿਦਿਆ ਨੂੰ ਵਿਗਿਆਨਕ ਸਾਬਤ ਕਰਨ ਅਤੇ ਇਸ ਫਰਾਡ ਰਾਹੀਂ ਲੋਕਾਂ ਨੂੰ ਅੰਧ ਵਿਸ਼ਵਾਸ ਦੇ ਕੁਰਾਹ ਪਾਉਣ ਵਿਚ ਅਖਬਾਰਾਂ ਦਾ ਖਾਸ ਰੋਲ ਹੈ। ਲੋਕਾਂ ਦੇ ਭਵਿਖ ਸਬੰਧੀ ਵੱਖ ਵੱਖ ਤਰ੍ਹਾਂ ਦੇ ਅਟਕਲਪੱਚੂ ਕਿਆਫੇ, ਉਨਾਂ ਦੀਆਂ ਜਨਮ ਮਿਤੀਆਂ ਤੇ ਨਾਵਾਂ ਦੇ ਪਹਿਲੇ ਅਖਰਾਂ ਦੇ ਅਧਾਰ ਤੇ ਅਖਬਾਰਾਂ ਜਾਂ ਰਸਾਲਿਆਂ ਵਿਚ ਛਾਪ ਕੇ ਉਲਝਣਾ ਵਿਚ ਪਾਇਆ ਜਾ ਰਿਹਾ ਹੈ।

ਇਨ੍ਹਾਂ ਰਾਸ਼ੀ ਫਲਾਂ ਵਿਚ ਉਚੇ ਥਾਂ ਜਾਂ ਦਰਖਤ ਤੇ ਨਾ ਚੜ੍ਹਨਾ, ਡੂੰਘੇ ਪਾਣੀ ਵਿਚ ਨਾ ਵੜਨਾ, ਬੋਲਦੇ ਸਮੇਂ ਸੰਜਮ ਤੋਂ ਕੰਮ ਲੈਣਾ ਦੁਸ਼ਮਣ ਤੋਂ ਸਾਵਧਾਨ ਰਹਿਣਾ, ਅੱਗ ਤੋਂ ਬਚਣਾ, ਸਫਰ ਸਾਵਧਾਨੀ ਨਾਲ ਕਰਨਾ, ਬੁਰੀ ਸੰਗਤ ਤੋਂ ਬਚਣਾ ਮਜ਼ਬੂਰੀ ਦਾ ਨਜਾਇਜ਼ ਫ਼ਾਇਦਾ ਉਠਾਉਣਾ, ਪੈਸੇ ਦੀ ਆਈ ਚਲਾਈ ਹੋਣੀ ਆਦਿ ਗੱਲਾਂ ਵੀ ਦਰਜ ਹੁੰਦੀਆਂ ਹਨ। ਜੋ ਆਮ ਜਾਣਕਾਰੀ ਤੋਂ ਵਧ ਕੁਝ ਵੀ ਨਹੀਂ ਹੁੰਦਾ ਹੈ। ਇਹ ਜੀਵਨ ਵਿੱਚ ਆਮ ਵਾਪਰਨ ਵਾਲੀਆਂ ਗੱਲਾਂ ਹਨ। ਜਿਨਾਂ ਪ੍ਰਤੀ ਉਂਝ ਹੀ ਲੋਕੀ ਸਾਵਧਾਨੀ ਵਰਤਦੇ ਹਨ ਜਿਸ ਵਿੱਚ ਉਸ ਵਿਗਿਆਨ ਵਾਲੀ ਕੋਈ ਗੱਲ ਨਜ਼ਰ ਨਹੀਂ ਆਉਂਦੀ ਜੋ ਕਿਸੇ ਘਟਨਾ ਦੇ ਵਾਪਰਨ ਸਬੰਧੀ ਅਗੇਤੀ ਸੂਚਨਾ ਦਿੰਦੀ ਹੋਵੇ।

ਇਨ੍ਹਾਂ ਹੀ ਰਾਸ਼ੀ ਫਲਾਂ ਵਿੱਚ ਆਪਾ ਵਿਰੋਧੀ ਗਲਾਂ ਵੀ ਦਰਜ ਹੁੰਦੀਆਂ ਹਨ। ਜਿਵੇਂ ਇਕ ਹੀ ਰਾਸ਼ੀ ਵਿੱਚ ਇੰਜ ਦਰਜ ਹੈ, "ਜੋ ਕੰਮ ਕਰਨਾ ਚਾਹੁੰਦੇ ਹੋ ਹੁੰਦੇ ਹੁੰਦੇ ਰੁਕ ਜਾਵੇਗਾ, ਨੌਕਰੀ ਆਦਿ ਵਿੱਚ ਇੰਟਰਵਿਉ ਦਿੱਤਾ ਹੈ ਤਾ ਸਫਲਤਾ ਮਿਲੇਗੀ।" ਅੱਜ ਦੇ ਯੁੱਗ ਵਿੱਚ ਹਰ ਬੰਦੇ ਵਿੱਚ ਨੌਕਰੀ ਕਰਨ ਦੀ ਸਭ ਤੋਂ ਵੱਡੀ ਇੱਛਾ ਹੁੰਦੀ ਹੈ। ਹਰ ਕੋਈ ਨੌਕਰੀ ਕਰਨਾ ਚਾਹੁੰਦਾ ਹੈ ਪਰ ਕੰਮ ਹੁੰਦੇ ਹੁੰਦੇ ਜੇ ਰੁਕ ਜਾਵੇ ਤਾ ਫ਼ਿਰ ਇਸ ਵਿਗਆਨ ਵਿਚ ਆਪਾ ਵਿਰੋਧੀ ਗੱਲ ਹੀ ਤਾਂ ਹੈ ਇਸ ਤਰਾਂ ਵੀ ਅਨੇਕਾਂ ਉਦਾਰਣਾ ਮੌਜੂਦ ਹਨ।

ਸਭ ਜੋਤਸ਼ੀਆਂ ਦੀ ਇਕ ਵਿਸ਼ੇਸ਼ ਰਾਸ਼ੀ ਲਈ ਇਕ ਰਾਏ ਵੀ ਨਹੀਂ ਹੈ ਕਿਉਂਕਿ ਉਹ ਆਪੋ ਆਪਣੇ ਢੰਗਾਂ ਨਾਲ ਟੇਵੇ ਲਾਉਂਦੇ ਹਨ। ਕਿਸੇ ਨਿਯਮ ਬੱਧ ਸਿਧਾਂਤ ਨੂੰ ਮੁਖ ਰੱਖਕੇ ਨਹੀਂ। ਉਦਾਰਣ ਦੇਣ ਲਈ ਸਾਹਮਣੇ ਪਈਆਂ ਅਖਬਾਰਾਂ ਜਿਨ੍ਹਾਂ ਵਿੱਚ 5 ਤੋਂ 11 ਅਕਤੂਬਰ 1986 ਦੇ ਹਫਤੇ ਦਾ ਭਵਿਖ ਰਾਸ਼ੀ ਫਲਾਂ ਦੇ ਰੂਪ ਵਿੱਚ ਦਰਜ ਹੈ। ਰੋਜ਼ਾਨਾ ਜੱਗਬਾਣੀ ਜਲੰਧਰ ਵਿੱਚ ਡਾ: ਪਰਮਾਨੰਦ ਰੇਲਵੇ ਰੋਡ ਜਲੰਧਰ ਸ਼ਹਿਰ ਮਿਥਨ ਰਾਸ਼ੀ ਨੂੰ ਇਸ ਤਰਾਂ ਵਰਨਣ ਕਰਦ ਹਨ "ਨਲ ਯੋਗ ਚਲ ਰਿਹਾ ਹੈ। ਹਫਤੇ ਦੇ ਸਾਰੇ ਜ਼ਾਲਮ ਗ੍ਰਹਿਆਂ ਦਾ ਚੌਥੇ ਘਰ ਵਿੱਚ ਆਉਣਾ ਪਰਿਵਾਰ ਲਈ ਚੰਗਾ ਨਹੀਂ ਰਹੇਗਾ। ਪਰਿਵਾਰਕ ਪ੍ਰੇਸ਼ਾਨੀ ਵਧੇਗੀ। ਉਥੇ ਹੀ ਮੰਗਲ ਦਾ ਅੱਠਵੇਂ ਘਰ ਵਿੱਚ ਆਉਣਾ ਜੀਵਨ ਪ੍ਰਤੀ ਸ਼ੰਕੇ ਪੈਦਾ ਕਰਦਾ ਹੈ। ਸਫਰ ਕਰਨ ਵਾਲਿਆਂ ਨੂੰ ਸਵਧਾਨੀ ਰੱਖਣੀ ਪਵੇਗੀ। ਚੰਗਾ ਹੋਵੇਗਾ ਜੇ ਸਫਰ ਮੁਲਤਵੀ ਕਰ ਦਿਉ——। ਕੋਈ ਦੁਖਦਾਈ ਘਟਨਾ ਇਸ ਹਫਤੇ ਵਿੱਚ ਵਾਪਰ ਸਕਦੀ ਹੈ।" ਰੋਜ਼ਾਨਾ ਜਨਸਤਾ ਦਿੱਲੀ ਵਿੱਚ ਪੰ: ਸੂਰਜ ਰਾਮ ਕੱਟੂ ਇਸ ਹੀ ਰਾਸ਼ੀ ਨੂੰ ਆਪਣੇ ਵਲੋਂ ਇੰਜ ਬਿਆਨ ਕਰਦੇ ਹਨ। "ਮਨ ਖੁਸ਼ ਰਹੇਗਾ। ਸੋਚੇ ਹੁਏ ਕਾਮ ਬਨੇਂਗੇ। ਆਮਦਨੀ ਬੜੇਗੀ ਪਰਿਵਾਰ ਵਿੱਚ ਕੁਸ਼ਲਤਾ ਉਪਜੇਗੀ ਜਮਾਂ ਪੂੰਜੀ ਕੀ ਚਿੰਤਾਂ ਖਤਮ ਹੋਗੀ। ਭਾਈਉ ਸੇ ਸੰਬੰਧ



ਸੁਧਰੇਂਗੇ। ਸਫਰ ਪਰ ਜਾਏਂਗੇ।

ਰੋਜਾਨਾ ਅਕਾਲੀ ਪੱਤ੍ਰਕਾ ਵਿੱਚ ਰਣਧੀਰ ਸਿੰਘ ਬੇਦੀ 375/7 ਸੈਂਟਰ ਟਾਉਨ ਜਲੰਧਰ ਕੰਨਿਆ ਰਾਸ਼ੀ ਨੂੰ ਇੰਝ ਬਿਆਨਦੇ ਹਨ। "ਕੰਨਿਆ-ਰਾਸ਼ੀ ਵਾਲਿਆਂ ਲਈ ਇਹ ਹਫਤਾ ਸਮੁੱਚੇ ਤੌਰ ਤੇ ਮਿਲੇ ਜੁਲੇ ਅਸਰ ਵਾਲਾ ਸਾਬਤ ਹੋਵੇਗਾ। ਖਰਚੇ ਵਧੇ ਰਹਿਣ ਕਰਕੇ ਪ੍ਰੇਸ਼ਾਨੀ ਹੋ ਸਕਦੀ ਹੈ।........5-6 ਅਕਤੂਬਰ ਕਿਸੇ ਕਾਰਨ ਮਾਨਸਿਕ ਪ੍ਰਸ਼ਾਨੀ ਪੈਦਾ ਹੋਣ ਦੀ ਸੰਭਾਵਨਾ। ਵਿਚਾਰਾਂ ਉਪਰ ਕੰਟਰੋਲ ਰਖੋ। 7-8 ਅਕਤੂਬਰ ਧਨ ਲਾਭ ਹੋਵੇ, ਔਰਤ ਸੁਖ ਮਿਲੇ ਤੇ ਰੁਮਾਂਸ ਭਰਿਆ ਸਮਾਂ ਬੀਤੇਗਾ। ਸਮਾਜ ਵਿੱਚ ਸਤਿਕਾਰ ਬਣਿਆ ਰਹੇਗਾ। 9-10 ਅਕ-ਤੂਬਰ ਫਜ਼ੂਲ ਦੇ ਝਗੜੇ ਵਿੱਚ ਨਾ ਫਸੋ ਬੇ ਇਜਤੀ ਦਾ ਡਰ ਹੈ। 11 ਅਕਤਬਰ ਸਮਾਂ ਰੁਮਾਂਸ ਭਰਿਆਂ ਪਰ ਸਫਰ ਦੇ ਸਿੱਟੇ ਸ਼ੁਭ ਨਹੀਂ ਨਿਕਲਣਗੇ।

ਦੈਨਿਕ ਟ੍ਰਿਬਿਊਨ ਚੰਡੀਗੜ੍ਹ ਵਿੱਚ ਜਲੰਧਰ ਦੇ ਪੰਡਤ ਅਸ਼ਰਾਰਿਨਦ ਸ਼ਾਡਲਿਯਾ ਇਸੇ ਹੀ ਰਾਸ਼ੀ ਬਾਰੇ ਹੋਰ ਤਰਾਂ ਲਿਖਦੇ ਹਨ। ਕੰਨਿਆ ਸਿਤਾਰਾ ਧੰਨ ਲਾਭ ਵਾਲਾ ਇਰਾਦੇ ਸੇ ਵਿਜੇ। 5-6 ਅਕਤੂਬਰ ਦਿਨ ਆਮਦਨ ਵਾ ਬੇਹਤਰੀ ਵਾਲੇ। 7-8 ਕੋ ਕਿਸੀ ਸੇ ਅਨ-ਬਨ ਕਾ ਭੈ। 9-10 ਕੇ ਚਿਨ ਦਰਬਾਰ ਸੇ ਵਿਜੇ। 11 ਅਕਤੂਬਰ ਕਾ ਦਿਨ ਵੀ ਉਤਮ।"

ਰਾਸ਼ੀ ਫਲਾਂ ਸੰਬੰਧੀ ਜੋਤਿਸ਼ ਵਿਗਿਆਨ ਕਿਸੇ ਇਕ ਵਿਸ਼ੇਸ ਰਾਸ਼ੀ ਲਈ ਇਕ ਮਤ ਨਹੀਂ ਹੈ। ਜਦੋਂ ਰਸਾਇਣ ਜਾਂ ਭੌਤਿਕ ਵਿਗਿਆਨ ਇਸ ਤੋਂ ਉਲਟ ਹਨ। ਇਸ ਵਿਗਿਆਨ ਅਨੁਸਾਰ ਧਾਤਾਂ ਗਰਮੀ ਨਾਲ ਫੈਲਦੀਆਂ ਤੇ ਠੰਡ ਨਾਲ ਸੁੰਗੜਦੀਆਂ ਹਨ। ਰੋਸ਼ਨੀ ਸਿੱਧੀਆਂ ਰੇਖਾਵਾਂ ਵਿੱਚ ਚਲਦੀ ਹੈ। ਵਿਗਿਆਨ ਅਨੁਸਾਰ ਉਚਾਈ ਤੋਂ ਛੱਡੇ ਪਦਾਰਥ ਧਰਤੀ ਤੇ ਡਿਗਣਗੇ। ਹਾਈਡ੍ਰੋਜ਼ਨ ਗੈਸ ਨੀਲੀ ਲਾਟ ਅਤੇ ਧਮਾਕੇ ਨਾਲ ਬਲਦੀ ਹੈ ਤੇ ਇਹ ਹਵਾ ਨਾਲੋਂ ਹਲਕੀ ਹੁੰਦੀ ਹੈ।

ਵਿਗਿਆਨ ਦੇ ਉਪਰੋਕਤ ਤੱਥਾਂ ਜਾਂ ਸਿੱਟਿਆਂ ਨੂੰ ਦੁਨੀਆਂ ਦੇ ਕਿਸੇ ਵੀ ਕੋਨੇ ਵਿੱਚ ਬੈਠਕੇ ਪਰਖੋ, ਨਤੀਜਾ ਇਕ ਹੀ ਨਿਕਲੇਗਾ। ਪਰ ਇਕ ਹੀ ਰਾਸ਼ੀ ਦੀ ਵਿਆ-ਖਿਆ ਜਲੰਧਰ ਵਾਲੇ ਜੋਤਸ਼ੀ ਦੀ ਹੋਰ, ਦਿੱਲੀ ਵਾਲੇ ਦੀ ਹੋਰ ਤੇ ਕਿਸੇ ਹੋਰ ਸ਼ਹਿਰ ਵਾਲੇ ਦੀ ਹੋਰ ਹੈ। ਅਜਿਹਾ ਕਿਉਂ ਹੈ? ਕਿਉਂਕੇ ਜੋਤਿਸ਼ ਵਿਗਿਆਨ ਨਹੀਂ ਹੈ। ਜੇ ਇਹ ਵਿਗਿਆਨ ਹੁੰਦਾ ਤਾਂ ਇਕ ਰਾਸ਼ੀ ਦੀ ਵਿਆਖਿਆ ਇਕ ਹੀ ਹੁੰਦੀ ਭਾਵੇਂ ਉਸ ਵਾਰੇ ਕਿੰਨੇ ਵੀ ਜੋਤਸ਼ੀ ਆਪਣੇ ਵਿਚਾਰ ਦੱਸ ਦੇ। ਪਰ ਅਜਿਹਾ ਨਹੀਂ ਹੋ ਸਕਿਆ ਤੇ ਨਾ ਹੋ ਸਕਦਾ ਹੈ। ਜਿਸ ਕਾਰਨ ਜੋਤਿਸ਼ ਨੂੰ ਵਿਗਿਆਨ ਨਹੀਂ ਫਰਾਡ ਕਿਹਾ ਜਾ ਸਕਦਾ ਹੈ। ਇਸ ਵਿੱਚ ਅਖਬਾਰਾਂ ਦਾ ਖਾਸ ਹਿੱਸਾ ਹੈ।



# ਧਾਰਮਿਕ ਮੂਲਵਾਦ, ਦਹਿਸ਼ਤਵਾਦ ਅਤੇ ਜਮਹੂਰੀ ਲਹਿਰ

— ਡਾ: ਸੁੱਚਾ ਸਿੰਘ ਗਿੱਲ

ਅਜੋਕੇ ਵਿਗਿਆਨ ਦੇ ਯੁੱਗ ਵਿਚ ਧਾਰਮਿਕ ਸੋਚ ਪਿਛ ਖੜੀ ਚੇਤਨਤਾ ਦੀ ਨਿਸ਼ਾਨੀ ਹੈ। ਮਨੁਖ ਨੇ ਧਰਮ ਦੀ ਕਾਢ ਉਸ ਵਕਤ ਕੱਢੀ ਜਦੋਂ ਉਸ ਪਾਸ ਵਿਗਿਆਨਕ ਸੋਚ ਵਿਕਸਤ ਨਹੀਂ ਸੀ ਹੋਈ। ਵਿਗਿਆਨਕ ਸੋਚ ਦਾ ਵਿਕਾਸ ਵਿਗਿਆਨ ਦੇ ਵਿਕਾਸ ਨਾਲ ਹੋਇਆ। ਵਿਗਿਆਨ ਨੇ ਧਰਮ ਤੇ ਆਧਾਰਤ ਕਈ ਧਾਰਨਾਵਾਂ ਨੂੰ ਗਲਤ ਸਾਬਤ ਕਰ ਦਿੱਤਾ। ਇਸੇ ਕਰਕੇ ਧਰਮ ਅਤੇ ਵਿਗਿਆਨ ਵਿਚ ਟੱਕਰ ਸ਼ੁਰੂ ਵਿਚ ਹੀ ਪੈਦਾ ਹੋ ਗਈ। ਵਿਗਿਆਨਕ ਸੋਚ ਰਖਣ ਅਤੇ ਉਸ ਤੇ ਪਹਿਰਾ ਦੇਣ ਖਾਤਰ ਕਈ ਵਿਗਿਆਨੀਆ ਨੇ ਧਰਮ ਦੇ ਪੈਰੋਕਾਰਾਂ ਕੋਲੋਂ ਤਸੀਹੇ ਝੱਲੇ। ਅੱਜ ਦੇ ਸਮੇਂ ਜਦੋਂ ਵਿਗਿਆਨ ਦਾ ਵਿਕਾਸ ਤੇਜ਼ੀ ਨਾਲ ਹੋ ਰਿਹਾ ਹੈ, ਇਸ ਦਾ ਧਾਰਮਿਕ ਸੋਚ ਨਾਲ ਵਿਰੋਧ ਆਉਣਾ ਸੁਭਾਵਿਕ ਹੈ। ਇਹ ਵਿਰੋਧ ਅਗਾਂਹ ਵਧ ਰਹੀਆਂ ਤਾਕਤਾਂ ਅਤੇ ਉਨ੍ਹਾਂ ਨੂੰ ਪਿਛੇ ਖਿੱਚ ਰਹੀਆਂ ਸ਼ਕਤੀਆਂ ਵਿਚ ਹੈ। ਦੱਬੇ ਕੁਚਲੇ ਲੋਕ ਖਾਸ ਕਰਕੇ ਮਜ਼ਦੂਰ ਕਿਸਾਨ ਅਜੋਕੇ ਸਮਾਜ ਨੂੰ ਅਗਾਂਹ ਲਿਜਾਣ ਦੀ ਸਮਰਥਾਂ ਰਖਦੇ ਹਨ। ਵਿਗਿਆਨ ਅਤੇ ਵਿਗਿਆਨਕ ਸੋਚ ਨੂੰ ਅਪਨਾਉਣਾ ਇਨ੍ਹਾਂ ਦੀ ਇਤਿਹਾਸਿਕ ਜਰੂਰਤ ਹੈ। ਹਾਕਮ ਜਮਾਤਾਂ ਮਜ਼ਦੂਰ ਕਿਸਾਨਾਂ ਦੀ ਲੀਡਰਸ਼ਿਪ ਹੇਠ ਨਵੇਂ ਸਮਾਜ ਦੀ ਉਸਾਰੀ ਨੂੰ ਰੋਕਣਾ ਚਾਹੁੰਦੀਆਂ ਹਨ। ਇਸ ਲਈ ਉਹ ਪਿਛਾਖੜੀ ਸੋਚ ਨੂੰ ਅਪਣਾਉਂਦੀਆਂ ਹਨ। ਧਾਰਮਿਕ ਸੋਚ ਪਿਛਾਕੜੀ ਵਿਚਾਰਧਾਰਾ ਦਾ ਹੀ ਹਿਸਾ ਹੈ। ਇਸ ਨੂੰ ਵਿਗਿਆਨਕ ਚੇਤਨਤਾ ਦੇ ਆਧਾਰ ਤੇ ਪੈਦਾ ਹੋ ਰਹੀ ਲਹਿਰ ਨੂੰ ਰੋਕਣ ਅਤੇ ਪਿਛੇ ਪਾਉਣ ਲਈ ਕਾਰਗਰ ਹਥਿਆਰ ਦੇ ਤੌਰ ਤੇ ਵਰਤਿਆ ਜਾ ਰਿਹਾ ਹੈ। ਇਸ ਨੂੰ ਹਥਿਆਰ ਦੇ ਤੌਰ ਤੇ ਵਰਤਣ ਦੇ ਦੋ ਮੁਖ ਕਾਰਨ ਹਨ।

1. ਹਾਕਮ ਜਮਾਤਾਂ ਪਾਸ ਲੋਕਾਂ ਦੀਆਂ ਵਧ ਰਹੀਆਂ ਸਮੱਸਿਆਵਾਂ ਬੇਰੁਜਗਾਰੀ, ਭੁੱਖ, ਗਰੀਬੀ, ਅਹਲਾਇਦਗੀ ਆਦਿ ਨੂੰ ਹਲ ਕਰਨ ਦਾ ਕੋਈ ਪੌਜਿਟਿਵ ਪ੍ਰੋਗਰਾਮ ਨਹੀਂ। ਸਰਮਾਏਦਾਰੀ ਦੀ ਚੜ੍ਹਤ ਸਮੇਂ, ਸਰਮਾਏਦਾਰ ਜਮਾਤ ਪਾਸ ਸਾਮੰਤਸ਼ਾਹੀ ਦੇ ਮੁਕਾਬਲੇ ਇਕ ਹਾਂ ਪੱਖੀ ਪ੍ਰੋਗਰਾਮ ਸੀ ਅਤੇ ਉਨ੍ਹਾਂ ਦੀਆਂ ਸਮਸਿਆਵਾਂ ਨੂੰ ਵਿਗਿਆਨ ਦੀ ਮਦਦ ਨਾਲ ਹਲ ਕਰਨ ਦਾ ਭਰੋਸਾ। ਇਹ ਭਰਮ ਹੁਣ ਟੁਟ ਗਿਆ ਹੈ। ਵਿਗਿਆਨਕ ਸੋਚ ਨੇ ਇਹ ਗੱਲ ਠੋਸ ਰੂਪ ਵਿਚ ਸਾਹਮਣੇ ਲਿਆਂਦੀ ਹੈ ਕਿ ਅਜੋਕੇ ਸਮੇਂ ਦੀਆਂ ਲੋਕਾਂ ਦੀਆਂ ਮੁਖ ਸਮਸਿਆਵਾਂ ਦਾ ਕਾਰਨ ਮੌਜੂਦਾ ਸਮਾਜਿਕ ਅਤੇ ਆਰਥਿਕ ਢਾਂਚਾਂ ਹੀ ਹੈ। ਮੌਜੂਦਾ ਢਾਂਚੇ ਨੂੰ ਬਦਲਣ ਤੋਂ ਬਿਨ੍ਹਾਂ ਇਹ ਸਮੱਸਿਆਵਾਂ ਹਲ ਨਹੀਂ ਹੋਣੀਆਂ। ਸਮਾਜਵਾਦੀ ਦੇਸ਼ਾਂ ਦੇ ਤਜਰਬੇ (ਜਿਸ ਬਾਰੇ ਉਨ੍ਹਾਂ ਦੇ ਸਹੀ ਸਮਾਜਵਾਦੀ ਹੋਣ ਬਾਰੇ ਮਤਭੇਦ ਹੋ ਸਕਦੇ ਹਨ) ਨੇ ਇਹ ਸਾਬਤ ਕਰ ਦਿੱਤਾ ਹੈ ਕਿ ਬੇਰੁਜਗਾਰੀ, ਭੁੱਖਮਰੀ, ਗਰੀਬੀ, ਅਹਲਾਇਦਗੀ ਮੁਖ ਰੂਪ ਵਿਚ ਸਰਮਾਏਦਾਰੀ ਦੀਆਂ ਪੈਦਾ ਕੀਤੀਆਂ ਹੀ ਸਮੱਸਿਆਂਵਾਂ ਹਨ। ਇਨ੍ਹਾਂ ਦਾ ਖਾਤਮਾ ਸਰਮਾਏਦਾਰੀ ਦੇ ਖਾਤਮੇ ਨਾਲ ਹੀ ਹੋਣਾ ਹੈ। ਇਸ ਵਿਗਿਆਨਕ ਸੋਚ ਨੂੰ ਖੁੰਡਾ ਕਰਨ ਅਤੇ ਲੋਕਾਂ ਵਿਚ ਭਰਮ ਪੈਦਾ ਕਰਨ ਵਾਸਤੇ ਧਾਰਮਿਕ ਚੇਤਨਤਾ ਨੂੰ ਉਭਾਰਨ ਦਾ ਕੰਮ ਹਾਕਮ ਜਮਾਤਾਂ ਨੇ ਅਪਣਾ ਲਿਆ ਹੈ।

2. ਮਿਹਨਤਕਸ਼ ਲੋਕਾਂ ਦੇ ਵਿਸ਼ਾਲ ਹਿਸੇ ਵਿਚ ਵਿਗਿਆਨਕ ਸੋਚ ਦਾ ਪਸਾਰਾ ਅਜੇ ਕਾਫ਼ੀ ਪਿਛੇ ਹੈ। ਵਿਗਿਆਨਕ ਚੇਤਨਤਾ ਦੇ ਪਛੜੇ ਹੋਣ ਕਾਰਨ ਬਹੁਤੇ ਲੋਕਾਂ ਵਿਚ ਧਾਰਮਿਕ ਸੋਚ ਪ੍ਰਤੀ ਪ੍ਰਵਾਨਗੀ ਪਾਈ ਜਾਂਦੀ ਹੈ। ਉਹ ਧਾਰਮਿਕ ਸੋਚ ਅਤੇ ਇਸ ਤੇ ਆਧਾਰਤ ਅਮਲ ਵਿਚੋਂ ਆਪਣੀ ਮੁਕਤੀ ਦਾ ਰਸਤਾ ਦੇਖਦੇ ਹਨ। ਇਸ ਦਾ ਫਾਇਦਾ ਹਾਕਮ ਜਮਾਤਾਂ ਉਠਾਉਂਦੀਆਂ ਹਨ। ਲੋਕਾਂ ਵਿਚ ਆਪਣੀਆਂ ਸਮਸਿਆਵਾਂ ਨੂੰ ਵਿਗਿਆਨਕ ਤਰੀਕੇ ਨਾਲ ਵੇਖਣ ਦੀ ਸਮਰਥਾ ਪੈਦਾ ਕਰਨ ਦੀ ਬਜਾਏ ਉਨ੍ਹਾਂ ਵਿਚ ਧਾਰਮਿਕ ਸੋਚ ਦਾ ਭਰਮ ਵਧਾਉਣ ਦੀ ਕੋਸ਼ਿਸ਼ ਕਰਦੇ ਹਨ। ਉਨ੍ਹਾਂ ਦੀਆਂ ਸਮੱਸਿਆਵਾਂ ਨੂੰ ਗੈਬੀ ਸ਼ਕਤੀ ਨਾਲ ਜੋੜਨ ਦੀ ਗੱਲ ਕੀਤੀ ਜਾਂਦੀ ਹੈ ਅਤੇ ਮੌਜੂਦਾ ਸਮਾਜਿਕ ਆਰਥਿਕ



ਢਾਂਚੇ ਨੂੰ ਇਸ ਦੋਸ਼ ਤੋਂ ਮੁਕਤ ਕਰਾਉਣ ਲਈ ਉਨ੍ਹਾਂ ਦਾ ਧਿਆਨ ਧਾਰਮਿਕ ਅਮਲਾਂ ਵਲ ਮੋੜ ਦਿੱਤਾ ਜਾਂਦਾ ਹੈ।

ਧਰਮ ਦੇ ਮੂਲ ਸਿਧਾਂਤ ਅਤੇ ਉਸ ਦੀਆਂ ਧਾਰਨਾਵਾਂ ਨੂੰ ਅਜੋਕੇ ਸਮੇਂ ਵਿਚ ਉਭਾਰਨ ਤੇ ਜੋਰ ਦੇਣ ਨੂੰ ਧਾਰਮਿਕ ਮੂਲਵਾਦ ਕਿਹਾ ਜਾਂਦਾ ਹੈ। ਧਰਮ ਦੀ ਮੁੜ ਸੁਰਜੀਤੀ ਦਾ ਅਮਲ ਧਾਰਮਿਕ ਮੂਲਵਾਦ ਨਾਲ ਜੁੜਿਆ ਪਿਆ ਹੈ। ਧਾਰਮਿਕ ਮੂਲਵਾਦ ਦਾ ਜ਼ਬਰਦਸਤ ਪ੍ਰਚਾਰ ਧਾਰਮਿਕ ਕਟੜਵਾਦ ਨੂੰ ਜਨਮ ਦਿੰਦਾ ਹੈ ਜਿਸ ਵਿਚੋਂ ਧਾਰਮਿਕ ਤੰਗਨਜ਼ਰੀ ਪੈਦਾ ਹੁੰਦੀ ਹੈ। ਇਸ ਪ੍ਰਕਿਰਿਆ ਨੂੰ ਪਬਲਿਕ ਜਿੰਦਗੀ ਵਿਚ ਜ਼ਿਆਦਾ ਲਿਆਉਣ ਦੀ ਕੋਸ਼ਿਸ਼ ਅਤੇ ਪ੍ਰਦਰਸ਼ਨ ਵਿਚੋਂ ਫਿਰਕਾਪ੍ਰਸਤੀ ਪੈਦਾ ਹੁੰਦੀ ਹੈ। ਧਰਮ ਨੂੰ ਸਮਾਜਿਕ ਅਮਲ ਵਿਚ ਜਬਰਦਸਤ ਤਰੀਕੇ ਨਾਲ ਲਿਆਉਣਾ ਇਕ ਸਿਆਸੀ ਅਮਲ ਹੈ। ਤੀਜੀ ਦੁਨੀਆਂ ਦੇ ਦੇਸ਼ਾਂ ਵਿਚ (ਜਿਥੇ ਸਰਮਾਏਦਾਰੀ ਵਿਕਾਸ ਦਾ ਰਾਹ ਅਪਣਾਇਆ ਗਿਆ) ਇਹ ਅਮਲ ਪਿਛਲੇ ਸਮੇਂ ਵਿਚ ਕਾਫ਼ੀ ਵਧ ਗਿਆ ਹੈ।

## II

ਭਾਰਤ ਵਿਚ ਇਸ ਦਾ ਅਮਲ ਭਾਰਤ ਦੇ ਹਾਕਮ ਜਮਾਤਾਂ ਵੱਲੋਂ ਪੌਜ਼ਿਟਿਵ ਪ੍ਰੋਗਰਾਮਾਂ ਦੇ ਲਾਰਿਆਂ ਨੂੰ ਪੂਰੀ ਤਰ੍ਹਾਂ ਵਰਤ ਲੈਣ ਤੋਂ ਬਾਅਦ ਤੇਜ਼ੀ ਨਾਲ ਹੋਇਆ। ਜਮੀਨੀ ਸੁਧਾਰ, ਸਮਾਜਵਾਦੀ ਪੈਟਰਨ, ਬੈਂਕਾਂ ਦਾ ਕੌਮੀਕਰਣ, ਗਰੀਬੀ ਹਟਾਓ ਦੇ ਨਾਹਰੇ ਵਰਤਣ ਤੋਂ ਬਾਅਦ ਲੋਕਾਂ ਨੂੰ ਆਪਣੇ ਨਾਲ ਲਾਈ ਰੱਖਣ ਵਾਸਤੇ ਹਾਕਮ ਜਮਾਤਾਂ ਨੇ ਧਾਰਮਿਕ ਮੂਲਵਾਦ ਅਤੇ ਧਾਰਮਿਕ ਮੁੜਸੁਰਜੀਤੀ ਨੂੰ ਆਪਣੀ ਵਿਚਾਰਧਾਰਿਕ ਲੜਾਈ ਦੇ ਮੁਖ ਪੈਂਤੜੇ ਵੱਜੋਂ ਅਪਣਾਇਆ। ਇਸ ਕੰਮ ਵਾਸਤੇ ਧਾਰਮਿਕ ਨੇਤਾਵਾਂ, ਬਾਬਿਆਂ, ਸਾਧਾਂ ਸੰਤਾਂ ਨੂੰ ਵੱਡੇ ਪੱਧਰ ਤੇ ਸਮਾਜਿਕ ਜੀਵਨ ਵਿਚ ਦਾਖਲ ਕਰਵਾਇਆ ਗਿਆ। ਇਨ੍ਹਾਂ ਦੇ ਆਰਥਿਕ ਸਾਧਨ ਵਧਾਏ ਗਏ ਅਤੇ ਸਰਕਾਰੀ ਪ੍ਰਚਾਰ ਸਾਧਨਾਂ ਰਾਹੀਂ ਇਨ੍ਹਾਂ ਨੂੰ ਉਭਾਰਿਆ ਗਿਆ ਇਨ੍ਹਾਂ ਨੂੰ ਆਮ ਕਾਨੂੰਨ ਦੀਆਂ ਧਾਰਾਵਾਂ ਤੋਂ ਉਪਰ ਪੇਸ਼ ਕੀਤਾ ਗਿਆ। ਇਨ੍ਹਾਂ ਨੂੰ ਮਾਰੂ ਹਥਿਆਰ ਰੱਖਣ ਦੀ ਇਜਾਜਤ ਦਿੱਤੀ ਗਈ। ਇਸ ਅਮਲ ਵਿਚ ਬ੍ਰਹਮਚਾਰੀ, ਯੋਗੀ ਬਾਬੇ ਅਤੇ ਸੰਤ ਕਾਫ਼ੀ ਮਹਤਵ-ਪੂਰਨ ਬਣ ਗਏ। ਭਾਰਤ ਦੇ ਹਰ ਹਿੱਸੇ ਵਿਚ ਇਸ ਅਮਲ ਨਾਲ ਸਿੱਖ ਧਾਰਮਿਕ ਫਿਰਕੇ ਦੇ ਕਈ ਮਹਤਵ-ਪੂਰਣ ਆਗੂ ਉਭਰੇ ਅਤੇ ਉਨ੍ਹਾਂ ਦੇ ਡੇਰੇ ਮਹੱਤਵ-ਪੂਰਨ ਕੇਂਦਰ ਬਣ ਗਏ। ਇਸ ਨਾਲ ਇਨ੍ਹਾਂ ਦਾ ਆਪਸੀ ਵਿਰੋਧ ਵੀ ਬਣਿਆ ਪਰ ਧਾਰਮਿਕ ਕਟੜਤਾ ਅਤੇ ਤੰਗਨਜ਼ਰੀ ਦੀਆਂ ਜੜ੍ਹਾਂ ਵਧ ਫੈਲੀਆਂ। ਇਸ ਦੇ ਨਾਲ ਹੀ ਭਾਰਤ ਪੱਧਰ ਅਤੇ ਖਾਸ ਕਰਕੇ ਪੰਜਾਬ ਸਿਆਸੀ ਅਮਲ ਜਿਸ ਯੋਜਨਾਬਧ ਤਰੀਕੇ ਨਾਲ ਚਲਾਇਆ ਗਿਆ ਉਸ ਨਾਲ ਫਿਰਕਾਪ੍ਰਸਤੀ ਵਿਚ ਕਾਫ਼ੀ ਵਾਧਾ ਹੋਇਆ ਅਤੇ ਧਾਰਮਿਕ ਜਨੂੰਨ ਦਹਿਸ਼ਤਵਾਦ ਦਾ ਰੂਪ ਧਾਰ ਗਿਆ। ਪੰਜਾਬ ਵਿਚ ਧਾਰਮਿਕ ਮੂਲਵਾਦ ਤੇ ਆਧਾਰਤ ਦਹਿਸ਼ਤਵਾਦ ਨੂੰ ਦੋ ਪੱਖਾਂ ਤੋਂ ਵਿਚਾਰਨ ਦੀ ਲੋੜ ਹੈ। (1) ਧਾਰਮਿਕ ਦਹਿਸ਼ਤਵਾਦ ਪਿਛਾਖੜੀ ਸੋਚ ਉਪਰ ਆਧਾਰਤ ਹੈ। ਅਜੋਕੇ ਸਮੇਂ ਵਿਚ ਕੋਈ ਵੀ ਲਹਿਰ ਜਿਹੜੀ ਵਿਗਿਆਨਕ ਸੋਚ ਨਾਲ ਲੈਸ ਨਹੀਂ ਉਸ ਵਿਚ ਲੋਕ-ਪੱਖੀ ਰਹਿਣ ਦੀ ਸਮਰਥਾ ਕਾਫ਼ੀ ਘੱਟ ਗਈ ਹੁੰਦੀ ਹੈ। ਉਸ ਦੇ ਕਾਰਕੁਨ ਬਹੁਤੀਵਾਰ ਵਖਰੀ ਦਿੱਖ ਰਖਣ ਵਾਲੇ (ਵਖਰੇ ਧਾਰਮਿਕ ਫਿਰਕੇ ਦੇ) ਲੋਕਾਂ ਨੂੰ ਹੀ ਦੁਸ਼ਮਣ ਦੇਖਣ ਲੱਗ ਪੈਂਦੇ ਹਨ। ਇਸ ਕਰਕੇ ਇਨ੍ਹਾਂ ਲਹਿਰਾਂ ਦੇ ਦੁਸ਼ਮਣ ਚਲਾਕੀ ਨਾਲ ਇਨ੍ਹਾਂ ਦੀ ਸੇਧ ਬਦਲਣ ਦੀ ਸਮਰਥਾ ਰੱਖਦੇ ਹਨ। ਅਗਰ ਕਿਸੇ ਲਹਿਰ ਦੀ ਸੇਧ ਦੁਸ਼ਮਣ ਬਦਲ ਕੇ ਰੁਖ ਗਲਤ ਪਾਸੇ ਕਰ ਦਿੰਦਾ ਹੈ ਤਾਂ ਇਸ ਦੀ ਜਿੰਮੇਂਵਾਰੀ ਉਸ ਦੇ ਲਹਿਰ ਦੇ ਉਸਰਈਆਂ ਉਪਰ ਹੀ ਜਾਏਗੀ ਭਾਵੇਂ ਉਹ ਕਿੰਨੇ ਵੀ ਸੱਚੇ ਸੁੱਚੇ ਨਿਰੋਲ ਧਾਰਮਿਕ ਸੋਚਵਾਨ ਹੀ ਹੋਣ। ਜਮ੍ਹੂਰੀ ਲਹਿਰ ਦੇ ਉਸਰਈਆਂ ਨੂੰ ਧਾਰਮਿਕ ਮੂਲਵਾਦ ਲਹਿਰ ਅਤੇ ਉਸ ਉਪਰ ਆਧਾਰਤ ਦਹਿਸ਼ਤਵਾਦ ਪ੍ਰਤੀ ਆਪਣਾ ਰਵਈਆ ਬਨਾਉਣ ਸਮੇਂ ਇਸ ਗੱਲ ਦਾ ਖਾਸ ਧਿਆਨ ਰੱਖਣ ਦੀ ਲੋੜ ਹੈ।

2) ਧਾਰਮਿਕ ਮੂਲਵਾਦ ਨੂੰ ਉਭਾਰਨਾ ਹਾਕਮ ਜਮਾਤਾਂ ਨੇ ਵਿਚਾਰਧਾਰਕ ਤੌਰ ਤੇ ਅਜੋਕੇ ਸਮੇਂ ਵਿਚ ਅਪਣਾਇਆ ਹੋਇਆ ਹੈ। ਇਸ ਕਰਕੇ ਉਹ ਇਸ ਨੂੰ ਆਪਣੇ ਪੱਖ ਵਿਚ ਵਰਤਣ ਵਿਚ ਲਗੀਆਂ ਹੋਈਆਂ ਹਨ। ਇਸ ਸੋਚ ਉਪਰ ਆਧਾਰਤ ਦਹਿਸ਼ਤਵਾਦ ਨੂੰ ਆਪਣੇ ਹੱਕ

ਵਿਚ ਵਰਤਣ ਲਈ ਉਸ ਵਾਸਤੇ ਇਕ ਪਾਸੇ ਹਾਲਾਤ ਸਾਜ਼ਗਰ ਬਣਾ ਰਹੀਆਂ ਹਨ। ਦੂਜੇ ਪਾਸੇ ਉਸ ਨੂੰ ਮੱਦਦ ਦੇ ਕੇ ਇਸਦੀ ਸੇਧ ਹਾਕਮ ਜਮਾਤਾਂ ਦੇ ਵਿਰੋਧੀਆਂ ਵੱਲ ਕੀਤੀ ਜਾ ਰਹੀ ਹੈ। ਦਹਿਸ਼ਤਵਾਦ ਦੀ ਮਾਰ ਹੇਠ ਸਾਧਾਰਣ ਲੋਕ ਹੀ ਆ ਰਹੇ ਹਨ। ਪਿਛਲੇ ਕੁਝ ਸਮੇਂ ਤੋਂ ਇਸ ਦਾ ਰੁਖ ਖਬੀ ਲਹਿਰ ਦੇ ਆਗੂਆਂ ਅਤੇ ਕਾਰਕੁਨਾ ਵੱਲ ਹੋ ਗਿਆ ਹੈ।

III

ਪੰਜਾਬ ਦਾ ਪਿਛਲੇ ਸਮੇਂ ਦਾ ਤਜਰਬਾ ਇਸ ਗੱਲ ਦਾ ਗਵਾਹ ਹੈ ਕਿ ਦਹਿਸ਼ਤਵਾਦ ਦੀ ਸੇਧ ਹਾਕਮ ਜਮਾਤਾਂ ਵੱਲ ਨਾ ਹੋ ਕੇ ਜਨ ਸਾਧਾਰਣ ਵੱਲ ਹੀ ਹੈ। ਇਸ ਦੀ ਮਾਰ ਹੇਠ ਆਏ ਜਿਆਦਾ ਲੋਕਾਂ ਵਿਚ ਸਕੂਲ ਅਧਿਆਪਕ, ਬਿਜਲੀ ਬੋਰਡ ਦੇ ਕਰਮਚਾਰੀ, ਪਲੇਦਾਰ. ਛੋਟੇ ਦੁਕਾਨਦਾਰ ਸ਼ਾਮਲ ਹਨ। ਇਸ ਨਾਲ ਆਮ ਆਦਮੀ ਦੀ ਜਿੰਦਗੀ ਵਿਚ ਸਹਿਮ ਅਤੇ ਡਰ ਵਧਿਆ ਹੈ। ਦੂਜੇ ਪਾਸੇ ਦਹਿਸ਼ਤਵਾਦ ਨੂੰ ਮੁਕਾਉਣ ਦੇ ਨਾਮ ਹੇਠ ਕਿਸਾਨੀ ਦੇ ਕੁਝ ਹਿੱਸੇ ਅਤੇ ਵਿਦਿਆਰਥੀਆਂ ਅਤੇ ਨੌਜਵਾਨ ਬੇਰੁਜਗਾਰਾਂ ਉਪਰ ਤਸ਼ੱਦਦ ਸਰਕਾਰ ਵੱਲੋਂ ਵਧਿਆ। ਧਾਰਮਿਕ ਮੂਲਵਾਦ ਤੇ ਅਧਾਰਿਤ ਦਹਿਸ਼ਤਵਾਦ ਅਤੇ ਸਰਕਾਰੀ ਤਸ਼ੱਦਦ ਦੋਹਾਂ ਦੀ ਮਾਰ ਹੇਠ ਆਮ ਲੋਕ ਹੀ ਆਏ ਹਨ। ਇਸ ਨਾਲ ਜਮਹੂਰੀ ਲਹਿਰ ਨੂੰ ਠਲ ਪਾਉਣ ਵਾਸਤੇ ਸਰਕਾਰ ਵਲੋਂ ਅਣਗਿਣਤ ਕਾਲੇ ਕਾਨੂੰਨ ਪਾਸ ਕੀਤੇ ਹਨ। ਇਹਨਾਂ ਕਾਨੂੰਨਾਂ ਨੂੰ ਲਾਗੂ ਕਰਨ ਨਾਲ ਜਮਹੂਰੀ ਲਹਿਰ ਉਸਾਰਣ ਵਿਚ ਬਹੁਤ ਸਾਰੀਆਂ ਮੁਸ਼ਕਲਾਂ ਪੈਦਾ ਹੋਈਆਂ ਹਨ। ਅਸਲ ਵਿਚ ਇਹ ਸਾਰੇ ਅਮਲ ਵਿਚ ਜਮਹੂਰੀ ਜਥੇਬੰਦੀਆਂ ਦੀ ਲਾਮਬੰਦੀ ਕਾਫੀ ਮੁਸ਼ਕਲ ਹੋ ਗਈ ਹੈ ਅਤੇ ਬਹੁਤ ਸਾਰੀਆਂ ਜਥੇਬੰਦੀਆਂ ਇਸ ਕਾਰਨ ਪੈਦਾ ਹੋਏ ਖੜੋਤ ਨਾਲ ਨਕਾਰਾ ਬਣ ਗਈਆਂ ਹਨ।

ਕਾਲੇ ਕਾਨੂੰਨ ਨੂੰ ਲਾਗੂ ਕਰਨ ਸਮੇਂ ਸਰਕਾਰੀ ਮਸ਼ੀਨਰੀ ਫਿਰਕੂ ਜਥੇਬੰਦੀਆਂ ਪ੍ਰਤੀ ਨਰਮੀ ਅਤੇ ਜਮਹੂਰੀ ਜਥੇਬੰਦੀਆਂ ਪ੍ਰਤੀ ਸਖਤੀ ਦਾ ਰਵੱਈਆ ਅਪਣਾਉਂਦੀ ਹੈ। ਇਹੋ ਹੀ ਕਾਰਨ ਹੈ ਕਿ ਪਿਛਲੇ ਮਹੌਲ ਵਿਚ ਜਮਹੂਰੀ ਜਥੇਬੰਦੀਆਂ ਜ਼ਿਆਦਾ ਕਮਜ਼ੋਰ ਹੋਈਆਂ ਹਨ। ਦੂਸਰੇ ਫਿਰਕਾਪ੍ਰਸਤੀ ਨੇ ਸਿਧੇ ਰੂਪ ਵਿਚ ਵੀ ਇਹਨਾਂ ਨੂੰ ਕਮਜ਼ੋਰ ਕੀਤਾ ਅਤੇ ਵਿਗਿਆਨਕ ਸੋਚ ਦੀ ਪ੍ਰਵਾਨਗੀ ਘਟੀ ਹੈ ਇਸ ਕਮਜ਼ੋਰੀ ਦੀ ਹਾਲਤ ਵਿਚ ਧਾਰਮਿਕ ਮੂਲਵਾਦ ਤੇ ਆਧਾਰਤ ਦਹਿਸ਼ਤਪ੍ਰਸਤਾਂ ਵਲੋਂ ਜਮਹੂਰੀ ਲਹਿਰ ਦੇ ਉਸਰਈਆਂ ਉਪਰ ਵਾਰ ਇਸ ਦੇ ਅਸਲੀ ਮਨਸੂਬਿਆਂ ਨੂੰ ਉਘਾੜਕੇ ਪੇਸ਼ ਕਰਦੇ ਹਨ। ਪਿਛਲੇ ਸਮੇਂ ਵਿਚ ਇਨ੍ਹਾਂ ਵਲੋਂ 16 ਸੀ. ਪੀ. ਆਈ, 1 ਸੀ. ਪੀ. ਐਮ. ਅਤੇ 3 ਨਕਸਲੀ ਕਾਰਕੁਨਾਂ ਦੇ ਕਤਲ ਇਸ ਦੇ ਅਸਲੀ ਖਾਸੇ ਬਾਰੇ ਕੋਈ ਭਰਮ ਭੁਲੇਖਾ ਨਹੀਂ ਰਹਿਣ ਦਿੰਦੇ।

ਪੰਜਾਬ ਦੀ ਅਜੋਕੀ ਸਥਿਤੀ ਬਾਰੇ ਗਲ ਕਰਦਿਆਂ ਧਾਰਮਿਕ ਦਹਿਸ਼ਤਵਾਦ ਦੇ ਖਾਸੇ ਦੇ ਇਕ ਹੋਰ ਪੱਖ ਬਾਰੇ ਗੱਲ ਕਰਨੀ ਜ਼ਰੂਰੀ ਹੈ। ਇਹ ਹੈ ਇਸ ਦਾ ਫਾਸ਼ਾਵਾਦੀ ਰੁਝਾਨ ਇਸ ਵਿਚ ਮਤਭੇਦ ਰਖਣ ਦਾ ਕੋਈ ਸਾਧਨ ਨਹੀਂ। ਜੋ ਵੀ ਦਹਿਸ਼ਤਵਾਦ ਦੇ ਮਨਸੂਬੀਆਂ ਦੇ ਖਿਲਾਫ ਬੋਲਦਾ ਲਿਖਦਾ ਜਾਂ ਲਾਮਬੰਦੀ ਕਰਦਾ ਹੈ ਉਸ ਨੂੰ ਗੋਲੀ ਨਾਲ ਉਡਾਇਆ ਜਾਂਦਾ ਹੈ। ਇਸ ਵਿਚ ਇਸ ਗਲ ਦਾ ਕੋਈ ਲਿਹਾਜ ਨਹੀਂ ਰਖਿਆ ਜਾਂਦਾ ਕਿ ਉਹ ਕਿਸੇ ਲੋਕ ਪੱਖੀ ਜਾਂ ਜਮਹੂਰੀ ਲਹਿਰ ਨਾਲ ਸੰਬੰਧਿਤ ਹੈ। ਸਗੋਂ ਜਮਹੂਰੀ ਲਹਿਰ ਦੇ ਐਸੇ ਲੋਕ ਜੋ ਇਨ੍ਹਾਂ ਨਾਲ ਸਹਿਮਤ ਨਹੀਂ ਉਨ੍ਹਾਂ ਨੂੰ ਖਤਮ ਕਰਨ ਦੀ ਰੁਚੀ ਜ਼ਿਆਦਾ ਪ੍ਰਬਲ ਹੋ ਰਹੀ ਹੈ। ਇਸ ਗਲ ਵਲ ਜ਼ਿਆਦਾ ਧਿਆਨ ਦੇਣ ਦੀ ਲੋੜ ਇਸ ਕਰਕੇ ਹੈ ਕਿ ਜਮਹੂਰੀ ਲਹਿਰ ਦੀਆਂ ਸਫਾਂ ਅੰਦਰ ਕੁਝ ਲੋਕ ਕਈਆਂ ਭੁਲੇਖਿਆਂ ਅੰਦਰ ਇਸ ਖਤਰਨਾਕ ਰੁਝਾਨ ਨੂੰ ਅਜੇ ਪੂਰੀ ਤਰ੍ਹਾਂ ਸਮਝ ਨਹੀਂ ਰਹੇ। ਕਿਉਂਕਿ ਲੋਕ ਵਿਰੋਧੀ ਦਹਿਸ਼ਤਵਾਦ ਦੇ ਖਿਲਾਫ ਲਾਮਬੰਦੀ ਦਾ ਕੰਮ ਅਸਲ ਵਿਚ ਜਮਹੂਰੀ ਲਹਿਰ ਨੂੰ ਹੀ ਕਰਨਾ ਪੈਣਾ ਹੈ। ਇਸ ਕਰਕੇ ਜਮਹੂਰੀ ਲਹਿਰ ਦੇ ਆਗੂਆਂ ਉਪਰ ਫਾਸ਼ੀਵਾਦੀ ਵਾਰ ਵਧਣ ਦੀ ਕਾਫ਼ੀ ਸੰਭਾਵਣਾ ਹੈ।

ਇਸ ਸੰਬੰਧੀ ਸੁਚੇਤ ਹੋ ਕੇ ਸੋਚਣ ਦੀ ਲੋੜ ਹੈ। ਇਸ ਸੰਬੰਧੀ ਜਮਹੂਰੀ ਜਥੇਬੰਦੀਆਂ ਵਲੋਂ ਜਵਾਬੀ ਕਾਰਵਾਈ ਨੂੰ ਸਖ਼ਤ ਸਰਕਾਰੀ ਤਸ਼ਦਦ ਦਾ ਸਾਹਮਣਾ ਕਰਨਾ ਪਵੇਗਾ।



ਆਖਰ ਵਿਚ ਦੋ ਗਲਾਂ ਹੋਰ ਸਾਂਝੀਆਂ ਕਰਨੀਆ ਜ਼ਰੂਰੀ ਹਨ :—

1. ਪੰਜਾਬ ਵਿਚ ਮੌਜੂਦਾ ਦਹਿਸ਼ਤਵਾਦ ਦੀ ਸਰਪ੍ਰਸਤੀ ਹਾਕਮ-ਜਮਾਤਾਂ ਅਤੇ ਉਹਨਾਂ ਦੀਆਂ ਮੁੱਖ ਨੁਮਾਇੰਦਾ ਪਾਰਟੀਆ—ਅਕਾਲੀ ਦਲ (ਵਖ ਵਖ ਧੜੇ) ਅਤੇ ਕਾਂਗਰਸ ਪਾਰਟੀ ਕਰ ਰਹੀਆਂ ਹਨ। ਉਹਨਾਂ ਪਿਛਲੇ ਸਮੇਂ ਵਿਚ ਇਸ ਤੋਂ ਕਾਫ਼ੀ ਸਿਆਸੀ ਫਾਇਦਾ ਹੋਇਆ ਅਤੇ ਉਨ੍ਹਾਂ ਦੇ ਵਿਰੋਧੀ ਕਮਜੋਰ ਹੋਏ ਹਨ। ਇਸ ਕਰਕੇ ਉਨ੍ਹਾਂ ਮੁਫਾਦ ਇਸੇ ਗਲ ਵਿਚ ਹਨ ਕਿ ਦਹਿਸ਼ਤਵਾਦ ਚਲਦਾ ਰਹੇ ਪਰ ਉਨ੍ਹਾਂ ਦੇ ਕਾਬੂ ਹੇਠ। ਉਸ ਦੀ ਗਤੀ ਏਨੀ ਚਾਹੀਦੀ ਹੈ ਕਿ ਨਾ ਉਹ ਖਤਮ ਹੋਵੇ ਅਤੇ ਨਾ ਹੀ ਭਿਆਨਕ ਰੂਪ ਧਾਰ ਕੇ ਹਾਕਮ ਜਮਾਤਾਂ ਨੂੰ ਖਤਰਾ ਪੈਦਾ ਕਰੇ ਜਾਂ ਉਨ੍ਹਾਂ ਦੀ ਮਾਨਤਾ ਨੂੰ ਲੋਕਾਂ ਵਿਚ ਗੰਭੀਰ ਖਤਰਾ ਪੈਦਾ ਕਰੇ। ਇਸ ਕਰਕੇ ਇਸ ਦੇ ਵਿਰੋਧੀ ਵਿਚ ਲਾਮਬੰਦੀ ਕਰਨੀ ਜਮਹੂਰੀ ਲਹਿਰ ਦੇ ਹਿਸੇ ਹੀ ਆਵੇਗੀ ਪਰ ਇਹ ਕੰਮ ਕਰਕੇ ਜਮਹੂਰੀ ਲਹਿਰ ਦੀ ਪ੍ਰਵਾਨਗੀ ਨੂੰ ਵਧਣ ਤੋਂ ਬਚਣ ਲਈ ਹਾਕਮ ਜਮਾਤਾਂ ਸਰਕਾਰੀ ਤਸ਼ਦਦ ਦੀ ਮਸ਼ੀਨਰੀ ਵਰਤ ਕੇ ਸੌਖਾ ਕਰਨ ਨਹੀਂ ਦੇਣ ਲਗੀਆਂ ਦੂਸਰੇ ਪਾਸੇ ਹਾਕਮ ਜਮਾਤਾਂ ਜਮਹੂਰੀ ਲਹਿਰ ਵਿਚ ਵਿਚਾਰਧਾਰਕ ਲੜਾਈ ਨਾਲ ਭੰਬਲਭੂਸੇ ਪੈਦਾ ਕਰਕੇ ਇਸ ਵਿਚ ਫੁਟ ਕਾਇਮ ਰੱਖਣ ਦੀ ਕੋਸ਼ਿਸ਼ ਕਰਨਗੀਆਂ।

2. ਧਾਰਮਿਕ ਅਤੇ ਕਾਨੂੰਨੀ ਦਹਿਸ਼ਤਵਾਦ ਅਤੇ ਸਰਕਾਰੀ ਦਹਿਸ਼ਤਵਾਦ ਅਜੋਕੀ ਸਟੇਟ ਦੇ ਦਹਿਸ਼ਤਵਾਦ ਦੇ ਹੀ ਦੋ ਪਹਿਲੂ ਹਨ। ਇਨ੍ਹਾਂ ਦੇ ਉਦੇਸ਼ਾਂ ਵਿਚ ਸਾਂਝ ਅਤੇ ਇਨ੍ਹਾਂ ਦੇ ਨਿਸ਼ਾਨਿਆਂ ਵਿਚ ਭਾਈਵਾਲਤਾ ਨੂੰ ਸਮਝਣ ਦੀ ਲੋੜ ਹੈ। ਇਹਨਾਂ ਦੇ ਝੂਠੇ ਲੋਕ ਪੱਖੀ ਦਾਵਿਆਂ ਅਤੇ ਨਾਹਰਿਆਂ ਦੀ ਬਣਤਰ ਦੀ ਬਜਾਏ ਅਜੋਕੇ ਦਹਿਸ਼ਤਵਾਦ ਦੇ ਨਿਚੋੜ ਨੂੰ ਸਮਝਣ ਦੀ ਲੋੜ ਹੈ। ਇਹ ਖਾਸਾ ਲੋਕ ਵਿਰੋਧੀ ਅਤੇ ਜਮਹੂਰੀਅਤ ਵਿਰੋਧੀ ਹੈ। ਅਜ ਇਸ ਵਿਚ ਫਾਸ਼ੀਵਾਦੀ ਰੁਚੀ ਭਾਰੂ ਹੈ। ਇਹ ਸ਼ਮਝਣ ਦੀ ਲੋੜ ਹੈ। ਪੰਜਾਬ ਵਿਚ ਵਾਪਰ ਰਹੀ ਪ੍ਰਕ੍ਰਿਆ ਹੈ ਪੂਰੀ ਸੰਜੀਦਗੀ ਨਾਲ ਸਮਝਣ ਦੀ ਲੋੜ ਹੈ। ਜਮਹੂਰੀ ਲਹਿਰ ਨੂੰ ਪੂਰੀ ਪਕੜ ਨਾਲ ਇਸ ਨੂੰ ਸਮਝਣਾ ਚਾਹੀਦਾ ਹੈ ਅਤੇ ਕਾਰਗਾਰ ਤਰੀਕੇ ਨਾਲ ਹਾਲਾਤ ਵਿਚ ਦਖਲ ਅੰਦਾਜੀ ਕਰਨ ਦੀ ਇਤਹਾਸਕ ਜਿੰਮੇਵਾਰੀ ਪਛਾਨਣੀ ਚਾਹੀਦੀ ਹੈ।

(ਇਹ ਪਰਚਾ ਜਮਹੂਰੀ ਅਧਿਕਾਰ ਸਭਾ ਪੰਜਾਬ ਵਲੋਂ ਬਠਿੰਡਾ ਵਿਖੇ ਆਯੋਜਤ ਜਬਰ ਤੇ ਫਿਰਕਾਪ੍ਰਸ਼ਤੀ ਵਿਰੋਧੀ ਸੈਮੀਨਾਰ ਵਿਚ 2 ਅਕਤੂਬਰ 86 ਨੂੰ ਪੜ੍ਹਿਆ ਗਿਆ)

ਰੈਸ਼ਨਲਿਸਟ ਸੋਸਾਇਟੀ ਪੰਜਾਬ ਦੀ ਸੂਬਾ ਕਮੇਟੀ ਨੇ ਆਪਣੀ 20-12-86 ਦੀ ਮੀਟਿੰਗ ਵਿਚ ਫੈਸਲਾ ਕੀਤਾ ਕਿ ਅੱਗੇ ਤੋਂ ਕਿਸੇ ਵੀ ਅਖੌਤੀ ਸਾਧ ਸੰਤ ਜਾਂ ਕਿਸੇ ਵਿਅਕਤੀ ਦੀ ਚਣੌਤੀ ਸਿਰਫ ਹੇਠ ਲਿਖੀਆਂ ਸ਼ਰਤਾਂ ਅਧੀਨ ਹੀ ਪ੍ਰਵਾਨ ਕੀਤੀ ਜਾਵੇ।

ਚਣੌਤੀ ਕਰਨ ਵਾਲੇ ਸੰਬੰਧਿਤ ਵਿਅਕਤੀ ਤੋਂ ਚੈਲਿੰਜ ਰੈਸ਼ਨਲਿਸਟ ਸੋਸਾਇਟੀ ਪੰਜਾਬ ਵਲੋਂ ਜਾਰੀ ਕੀਤੇ 23 ਸਰਤਾਂ ਵਾਲੇ ਪ੍ਰਫਾਰਮੇ ਤੇ ਦਸਤਖਖ ਕਰਵਾਕੇ ਲਿਆ ਜਾਵੇਗਾ, ਜਿਸ ਦੇ ਨਾਲ ਹੀ 1000 ਰੁਪਿਆ ਬਤੌਰ ਜ਼ਮਾਨਤ ਲਿਆ ਜਾਵੇਗਾ। ਇਸ ਤੋਂ ਬਾਅਦ ਸੁਸ਼ਾਇਟੀ ਵਲੋਂ ਉਸ ਦੀਆਂ ਦੋ ਪਰਖਾਂ ਕੀਤੀਆਂ ਜਾਣਗੀਆਂ। ਪਹਿਲੀ ਪਰਖ ਨਿਸਚਿਤ ਮਿਤੀ ਅਤੇ ਸਥਾਨ ਤੇ ਜਿਲ੍ਹਾ ਕਮੇਟੀ ਕਰੇਗੀ, ਉਸ ਵਿਚੋਂ ਸਫਲ ਹੋਣ ਤੇ ਜਮਾਨਤ ਦੀ ਰਕਮ ਵਾਪਿਸ ਕਰ ਦਿਤੀ ਜਾਵੇਗੀ ਅਤੇ ਦੂਸਰੀ ਪਰਖ ਸੂਬਾ ਕਮੇਟੀ ਵਲੋਂ ਕੀਤੀ ਜਾਵੇਗੀ। ਵਿਅਕਤੀ ਦੇ ਇਸ ਪਰਖ ਵਿਚੋਂ ਵੀ ਸਫਲ ਹੋਣ ਉਪਰੰਤ ਉਸਨੂੰ ਇਨਾਮ ਦੀ ਰਕਮ 10000 ਰੁਪੈ ਦਿੱਤੇ ਜਾਂਣਗੇ। ਚਣੌਤੀ ਸੁਸਇਟੀ ਦੇ ਕਿਸੇ ਵੀ ਮੈਂਬਰ ਰਾਹੀਂ ਭੇਜੀ ਜਾ ਸਕਦੀ ਹੈ।

ਨੋਟ : ਨਿਸਚਿਤ ਪ੍ਰਫਾਰਮਾ ਸਮੂਹ ਇਕਾਈਆਂ ਨੂੰ ਸੂਬਾ ਕਮੇਟੀ ਵਲੋਂ ਭੇਜਿਆ ਜਾਵੇਗਾ। ਚਣੌਤੀ ਸ਼ਿਰਫ ਉਪਰੋਕਤ ਸ਼ਰਤਾਂ ਅਧੀਨ ਹੀ ਸਵੀਕਾਰ ਕੀਤੀ ਜਾਵੇ।

# "ਵਡਭਾਗ ਸਿੰਘ" ਦੀ 'ਚੇਲੀ' ਤੋਂ 4000 ਰੁਪਏ ਵਾਪਸ

ਲੇਖਕ :- ਚੰਨਣ ਸਿੰਘ ਵਾਂਦਰ

ਕੁੱਝ ਚਲਾਕ ਲੋਕ ਜੋ ਭੋਲੇ-ਭਾਲੇ ਲੋਕਾਂ ਦੀ ਲੁੱਟ ਕਰਨਾ ਚ ਹੁੰਦੇ ਹਨ। ਉਹ ਘਰਾਂ 'ਵਿੱਚ ਕੱਪੜਿਆਂ ਨੂੰ ਅੱਗਲਗਣਾ, ਰੋੜੇ ਵੱਜਣਾ, ਸਿਰ ਘੁਮਾਉਣਾ ਆਦਿ ਘਟਨਾਵਾਂ ਪਿਛੇ ਭੂਤ ਪ੍ਰੇਤ ਦਾ ਹੱਥ ਦਸਦੇ ਹਨ। ਇਸ ਤਰਾਂ ਉਹ ਪਾਖੰਡੀ ਮਾਨਸਿਕ ਰੋਗੀਆਂ ਦੀ ਬੇ-ਮਸਾਲ ਲੁੱਟ ਕਰਦੇ ਹਨ। ਇਨ੍ਹਾਂ ਲੁੱਟ ਕਰਨ ਵਾਲੇ ਸਾਧਾਂ, ਰਿਸ਼ੀਆਂ ਚੇਲਿਆਂ, ਆਦਿ ਵਿਚੋਂ ਇਕ "ਵਡਭਾਗ ਸਿੰਘ" ਦੀ 'ਚੇਲੀ' ਸੁਖਜੀਤ ਕੌਰ ਹੈ। ਜਿਸਦਾ ਪਿੰਡ ਸੰਗਰਾਣਾ ਤਹਿ-ਮੁਕਤਸਰ, ਜਿਲ੍ਹਾ ਫਰੀਦਕੋਟ ਹੈ। ਇਹ ਲੋਕਾ ਨੂੰ ਅੰਧ-ਵਿਸ਼ਵਾਸ਼ ਵਿੱਚ ਪਾਕੇ, ਉਨ੍ਹਾਂ ਦੀ ਵੱਡੇ-ਪੱਧਰ ਤੇ ਆਰਥਿਕ ਤੇ ਮਾਨਸਿਕ ਲੁੱਟ ਕਰਦੀ ਹੈ। ਇਸ ਤਰ੍ਹਾਂ ਹੀ ਇਸ 'ਚੇਲੀ' ਦੇ ਜਾਲ ਵਿਚ ਪਿੰਡ ਕਿੰਗਰੇ ਦਾ ਮਿੰਦਰਪਾਲ ਸਿੰਘ ਦਾ ਪ੍ਰੀਵਾਰ ਫਸ ਗਿਆ। ਉਨਾਂ ਦੀਆਂ ਦੋ ਔਰਤਾਂ ਮਾਨਸਿਕ ਰੋਗੀ ਸਨ। ਇਨ੍ਹਾਂ ਪਾਖੰਡੀਆਂ ਦਾ ਲੋਕਾ ਨੂੰ ਜਾਲ ਵਿਚ ਫਸਾਉਣ ਤੇ ਰੁਪਿਆ ਲੁੱਟਣ ਦਾ ਢੰਗ ਹੀ ਵੱਖਰਾ ਹੈ। ਜਿਵੇਂ ਕਿ ਇਸ 'ਚੇਲੀ' ਨੇ ਕਿਹਾ ਕਿ ਇਨ੍ਹਾਂ ਔਰਤਾਂ ਵਿੱਚ ਭੂਤਾਂ ਆਉਂਦੀਆਂ ਹਨ, ਤੇ ਮੈਂ ਇਨ੍ਹਾਂ ਨੂੰ ਠੀਕ ਕਰ ਦੇਵਾਂਗੀ। ਇਸ ਲਾਰੇ ਵਿੱਚ 'ਚੇਲੀ' ਨੇ ਮਿੰਦਰਪਾਲ ਸਿੰਘ ਦੇ ਪ੍ਰੀਵਾਰ ਤੋਂ ਇਸ ਪ੍ਰਕਾਰ ਲੁੱਟ ਕੀਤੀ :-

| ਲੁੱਟ ਦਾ ਵੇਰਵਾ | ਰੁਪਏ |
|---|---|
| ਪਹਿਲੇ ਦਿਨ ਢਾਲਾ ਲਗਵਾਉਣ ਦਾ ਖਰਚ | 400 |
| ਸਾਰੇ ਘਰ ਦੇ ਬੰਨ੍ਹਣ ਲਈ 21 ਬੱਕਰੇ | 42 0 |
| ਤਿੰਨ ਵਧੀਆ ਸੂਟ | 900 |
| ਤਿੰਨ ਵਾਰ ਡੇਹਰਾ ਸਾਹਿਬ ਗਏ ਤੇ ਟਰੱਕਾਂ ਦਾ ਖਰਚ | 2170 |
| ਡੇਰਾ ਸਾਹਿਬ ਤੋਂ ਵਾਪਸ ਆਏ ਤਾਂ 'ਚੇਲੀ' ਕਹਿੰਦੀ ਕਿ 5100 ਇੱਟਾਂ ਦਾ ਹੁਕਮ ਹੋਇਆ ਹੈ | 1780 |
| ਚੇਲੀ ਨੇ ਨਕਦ ਲਏ | 2320 |
| ਦੁਆਰਾ ਘਰ ਦਾ ਬੰਨ੍ਹਣ ਕਰਵਾਇਆ | 1275 |
| ਤਿੰਨ ਸੂਟ ਫਿਰ ਲਏ | 900 |
| ਇੱਕ ਜੁੱਤੀ ਕੱਢਵੀਂ | 100 |
| ਇਕ ਚੁੰਨੀ | [illegible]2 |
| ਇਕ ਹੋਰ ਕਪੜਾ | 100 |
| ਇਕ ਪੱਗ | 50 |
| ਚਾਰ ਪੈਂਟ ਸੂਟ ਸਣੇ ਸਿਲਾਈ | 1200 |
| ਇਕ ਜੁੱਤੀ ਪਹਿਲੀ ਟੁੱਟਣ ਤੇ | 120 |
| ਇੱਕ ਸੂਟ ਹੋਰ | 300 |
| 5 ਸੂਟ ਫਿਰ ਲਏ | 1500 |
| ਕੁੱਲ ਜੋੜ, ਕੀਤੀ ਲੁੱਟ ਦਾ | 17337 ਰੁਪਏ |

ਚੇਲੀ' ਦੁਆਰਾ ਕੀਤੀ ਲੁੱਟ ਦਾ ਉਪਰਲਾ ਵੇਰਵਾ ਅਜੇ ਤਾਂ ਘਰਦਿਆ ਨੇ ਘੱਟ ਤੋਂ ਘਟ ਦੱਸਿਆ ਹੈ। ਉਪਰਲੀ ਲਿਸਟ ਵੇਖਣ ਤੋਂ ਲਗਦਾ ਹੈ ਕਿ ਬਿਨ੍ਹਾ ਮਤਲਬ ਤੋਂ 'ਚੇਲੀ' ਨੂੰ ਲੁਟਾਈ ਗਏ। ਪਰੰਤੂ ਚੇਲੀ ਇੰਨੇ ਰੁਪਏ ਹਜ਼ਮ ਕਰਕੇ ਵੀ ਉਨ੍ਹਾਂ ਮਾਨਸਿਕ ਰੋਗੀਆਂ ਨੂੰ ਠੀਕ ਨਾ ਕਰ ਸਕੀ। ਰੁਪਿਆਂ ਦੀ ਲੁੱਟ ਕਰਨ ਤੋਂ ਬਿਨਾਂ ਚੇਲੀ ਉਨ੍ਹਾਂ ਰੋਗੀ ਔਰਤਾਂ ਤੋਂ ਘਰੇਲੂ ਕੰਮ ਵੀ ਕਰਵਾਉਂਦੀ ਰਹੀ ਜਿਵੇਂ ਕਿ ਪੱਠੇ ਵੱਢਣਾ, ਨਰਮਾਂ ਚੁੱਗਣਾ, ਅਤੇ ਕੋਠੇ ਦੀਆਂ ਛੱਤਾਂ ਲਿੱਪਣੀਆਂ ਆਦਿ।

ਮਿੰਦਰਪਾਲ ਸਿੰਘ ਦੇ ਪ੍ਰਵਾਰ ਦਾ ਇਕ ਡਲਿਵਰੀ ਕੇਸ ਸਾਦਿਕ ਵਿਖੇ ਡਾ: ਜਸਪਾਲ ਸਿੰਘ ਔਲਖ ਪਾਸ ਦਾਖਲ ਸੀ ਮਿੰਦਰਪਾਲ ਨੇ ਚਲਦੀਆਂ ਗੱਲਾਂ ਵਿੱਚ ਆਪਣੀ ਸਾਰੀ ਕਹਾਣੀ ਦੱਸੀ ਕਿ ਕਿਵੇਂ 'ਚੇਲੀ' ਨੇ ਉਨ੍ਹਾਂ ਦੀ ਆਰਥਿਕ ਲੁੱਟ ਕੀਤੀ। ਡਾਕਟਰ ਸਾਹਿਬ ਤਰਕਸ਼ੀਲ ਸੁਸਾਇਟੀ ਬਾਰੇ ਅਖ਼ਬਾਰ ਵਿਚ ਪੜ੍ਹਦੇ ਰਹਿੰਦੇ ਸੀ। ਡਾਕਟਰ ਨੇ ਮਿੰਦਰਪਾਲ ਸਿੰਘ ਨੂੰ ਤਰਕਸ਼ੀਲ ਸੁਸਾਇਟੀ ਨਾਲ ਸੰਪਰਕ ਕਰਨ ਲਈ ਕਿਹਾ। ਬਾਅਦ ਵਿਚ ਉਨ੍ਹਾਂ ਡਾਕਟਰ ਨੂੰ ਨਾਲ ਲਿਆ ਤੇ ਬਰਗਾੜੀ ਆਕੇ ਜਿਲ੍ਹਾ ਪ੍ਰਧਾਨ ਕ੍ਰਿਸ਼ਨ ਲਾਲ ਨੂੰ ਮਿਲੇ। ਉਨ੍ਹਾਂ ਨੇ ਸਾਰੀ ਦਰਦ ਕਹਾਣੀ ਪ੍ਰਧਾਨ ਨੂੰ ਸੁਣਾਈ। ਇਸ ਤੋਂ ਬਾਅਦ ਕੇਸ ਤੇ ਜਾਣ ਲਈ ਤੇ ਸਾਰੀ ਜਾਣਕਾਰੀ ਲਿਆਉਣ ਲਈ ਮੇਰੀ (ਪ੍ਰਧਾਨ ਚੰਨਣ ਸਿੰਘ ਯੂਨਿਟ ਬਰਗਾੜੀ) ਅਤੇ ਗੁਰਮੇਲ ਸਿੰਘ ਪ੍ਰਧਾਨ ਯੂਨਿਟ ਪੰਜ ਗਰਾਈਂ ਕਲਾਂ ਦੀ ਡਿਊਟੀ ਲਾਈ ਗਈ। ਅਸੀਂ ਡਾਕਟਰ ਜਸਪਾਲ ਸਿੰਘ ਕੋਲ ਨਿਸ਼ਚਤ ਤਰੀਕ ਤੇ ਪਹੁੰਚੇ। ਉਥੇ ਮਿੰਦਰਪਾਲ ਸਿੰਘ ਕਿੰਗਰੇ ਦੇ ਦੋ ਤਿੰਨ ਆਦਮੀ ਨਾਲ ਜਾਣ ਲਈ ਤਿਆਰ ਸਨ। ਅਸੀਂ ਉਨ੍ਹਾਂ ਤੋਂ ਉੱਪਰ ਦਿੱਤੀ ਲੁੱਟ ਦੀ ਲਿਸਟ ਦਾ ਸਾਰਾ ਵੇਰਵਾ ਲਿਆ। ਉਸ ਤੋਂ ਬਾਅਦ ਅਸੀਂ, ਡਾਕਟਰ ਤੇ ਕਿੰਗਰੇ ਦੇ 3-4 ਆਦਮੀਆ ਸੰਘਰਾਣੇ 'ਚੇਲੀ' ਕੋਲ ਜਾਣ ਲਈ ਤਿਆਰੀ ਖਿੱਚੀ।

ਅਸੀਂ 'ਚੇਲੀ' ਦੇ ਘਰ ਪਹੁੰਚ ਗਏ। 'ਚੇਲੀ' ਖੁਸ਼ੀ 2 ਸਾਨੂੰ ਮਿਲੀ ਕਿਉਂਕਿ ਉਸ ਨੇ ਸੋਚਿਆ ਹੋਵੇਗਾ ਕਿ ਇਹ ਦੋਵੇਂ ਨਵੇਂ ਗਾਹਕ ਆਏ ਹਨ। 'ਚੇਲੀ' ਨਾਲ ਗੱਲਬਾਤ ਸ਼ੁਰੂ ਕੀਤੀ।

ਮੈਂ ਮਿੰਦਰਪਾਲ ਸਿੰਘ ਦੇ ਪ੍ਰਵਾਰ ਦੀਆਂ ਦੋ ਔਰਤਾਂ ਸਿਰ ਘੁਮਾਉਂਦੀਆਂ ਸਨ। ਇਨ੍ਹਾਂ ਔਰਤਾਂ ਦਾ ਸਿਰ ਘੁੰਮਾਉਣ ਦਾ ਕੀ ਕਾਰਣ ਸੀ।

ਚੇਲੀ—ਇਨ੍ਹਾਂ ਔਰਤਾਂ ਵਿਚ ਭੂਤਾਂ ਆਉਂਦੀਆਂ ਸਨ। ਜਦੋਂ ਮੈਂ ਭੂਤਾਂ ਵੱਸ ਕਰ ਲਈਆਂ ਤਾਂ ਇਹ ਔਰਤਾਂ ਸਿਰ ਘਮਾਉਣੋਂ ਹੱਟ ਗਈਆਂ।

ਮੈਂ—ਉਹ 'ਭੂਤਾਂ' ਹੁਣ ਵੀ ਤੇਰੇ ਕੋਲ ਵੱਸ ਵਿਚ ਹਨ।

ਚੇਲੀ—ਹਾਂ, ਹੁਣ ਵੀ ਮੇਰੇ ਕੋਲ ਹਨ।

ਮੈਂ—ਇਹ 'ਭੂਤਾਂ' ਤੂੰ ਮੇਰੇ ਵਿਚ ਵਾੜ ਦੇਵੇਂ ਤਾਂ ਮੈਂ ਤੈਨੂੰ 10,000/- ਰੁਪਏ ਨਕਦ ਇਨਾਮ ਦੇਵਾਂਗਾ।

ਚੇਲੀ ਦੇ ਦੰਦ ਜੁੜ ਗਏ ਤੇ ਕੁਝ ਨਾ ਬੋਲੀ।

ਅਸੀਂ 'ਚੇਲੀ' ਨੂੰ ਦੱਸਿਆ ਕਿ ਅਸੀਂ ਤਰਕਸ਼ੀਲ ਸੁਸਾਇਟੀ ਦੇ ਮੈਂਬਰ ਹਾਂ ਜੇਕਰ ਤੂੰ ਆਪਣੀ ਗੈਬੀ ਸ਼ਕਤੀ ਨਾਲ ਸੁਸਾਇਟੀ ਦੀਆਂ ਲਿਖਤੀ ਸ਼ਰਤਾਂ ਵਿਚੋਂ ਕਿਸੇ ਇਕ ਸ਼ਰਤ ਨੂੰ ਪੂਰੀ ਕਰ ਦੇਵੇਂ ਤਾਂ ਸੁਸਾਇਟੀ ਤੈਨੂੰ 10,000 ਰੁਪਏ ਇਨਾਮ ਦੇਵੇਗੀ। 'ਚੇਲੀ' ਨੂੰ ਕੋਈ ਗੱਲ ਨਾ ਆਈ ਅਤੇ 'ਚੇਲੀ' ਮੈਨੂੰ ਤੇ ਗੁਰਮੇਲ ਸਿੰਘ ਨੂੰ ਦੂਸਰਿਆਂ ਤੋਂ ਵੱਖ ਕਰਕੇ ਇਕ ਨਵੇਕਲੇ ਕਮਰੇ ਵਿਚ ਲੈ ਗਈ, ਜਿਸ ਕਮਰੇ ਵਿਚ ਉਹ ਆਪਣੀ ਚੌਂਕੀ ਲਾਉਂਦੀ ਸੀ। ਉਥੇ ਅਸੀਂ 'ਚੇਲੀ' ਨਾਲ ਦਲੀਲਾਂ ਦੇ ਅਧਾਰ ਤੇ ਗਲਬਾਤ ਕੀਤੀ ਤਾਂ 'ਚੇਲੀ' ਕਿਸੇ ਦਲੀਲ ਦਾ ਸਾਹਮਣਾ ਨਾ ਕਰ ਸਕੀ, ਚੇਲੀ ਨੇ ਮੰਨਿਆਂ ਕਿ ਮੇਰੇ ਕੋਲ ਕੋਈ ਗੈਬੀ ਸ਼ਕਤੀ ਨਹੀਂ, ਚੌਂਕੀ ਲਾਉਣਾ ਤਾਂ ਮੇਰਾ ਪਾਖੰਡ ਹੈ।

ਚੇਲੀ' 25-26 ਸਾਲ ਦੀ ਅਣ-ਵਿਆਹੀ ਔਰਤ ਹੈ 'ਚੇਲੀ' ਨੇ ਸਾਡੇ ਕੋਲ ਇਹ ਵੀ ਮੰਨਿਆਂ ਕਿ ਮੈਂ ਵਿਆਹ ਕਰਵਾ ਲਵਾਂਗੀ।

'ਚੇਲੀ' ਨੂੰ ਅਸੀਂ ਕਿਹਾ ਕਿ ਤੂੰ ਆਪਣੇ ਪਾਖੰਡ ਨਾਲ ਮਿੰਦਰਪਾਲ ਸਿੰਘ ਦੇ ਪ੍ਰੀਵਾਰ ਤੋਂ ਜੋ ਅੰਨੀ ਲੁੱਟ ਕੀਤੀ ਹੈ, ਉਹ ਰੁਪਏ ਵਾਪਸ ਕਰ ਦੇ। 'ਚੇਲੀ' ਰੁਪਏ ਵਾਪਸ ਕਰਨ ਲਈ ਮੰਨ ਗਈ। ਪਰ ਟਾਇਮ ਦੇਣ ਲਈ ਕਿਹਾ। ਅਸੀ 'ਚੇਲੀ' ਨੂੰ ਕਿਹਾ ਕਿ ਕੁਝ ਨਾ ਕੁਝ ਰੁਪਏ ਤਾਂ ਅਸੀ ਅੱਜ ਲੈਕੇ ਹੀ ਜਾਵਾਂਗੇ ਅਤੇ ਬਾਕੀ ਰਹਿੰਦੇ ਰੁਪਏ ਨਿਸ਼ਚਤ ਦਿਨ ਤੇ ਲੈ ਜਾਵਾਂਗੇ। 'ਚੇਲੀ' ਉਥੋਂ ਉਠਕੇ ਅੰਦਰ ਗਈ ਤੇ ਆਪਦੇ ਪਿਤਾ ਨੂੰ ਰੁਪਏ ਲਿਆਉਣ ਲਈ ਕਿਹਾ। ਚੇਲੀ ਦੇ ਪਿਤਾ ਹਰੀ ਸਿੰਘ ਨੇ ਸਾਨੂੰ 4000/- ਰੁਪਏ ਲਿਆਕੇ ਦਿਤੇ, ਤੇ ਬਾਕੀ ਦੇ 13337 ਰੁਪਏ ਪਹਿਲੀ ਨਵੰਬਰ 'ਦਿਵਾਲੀ' ਵਾਲੇ ਦਿਨ ਦੇਣ ਦਾ ਲਿਖਤੀ ਰੂਪ ਵਿਚ ਵਾਅਦਾ ਕੀਤਾ।

ਪਹਿਲੀ ਨਵੰਬਰ ਨੂੰ ਮੈਂ, ਕ੍ਰਿਸ਼ਨ ਲਾਲ ਅਤੇ ਗੁਰਮੇਲ ਸਿੰਘ ਸਾਦਿਕ ਪਹੁੰਚੇ। ਕਿੰਗਰੇ ਪਿੰਡ ਦੇ 3-4 ਆਦਮੀ ਮਿੰਦਰਪਾਲ ਸਮੇਤ ਡਾਕਟਰ ਜਸਪਾਲ ਸਿੰਘ ਕੋਲ ਬੈਠੇ ਸਾਡੀ ਉਡੀਕ ਕਰ ਰਹੇ ਸਨ। ਸਾਡੇ ਪਹੁੰਚਣ ਤੇ ਅਸੀਂ 7-8 ਆਦਮੀ 'ਚੇਲੀ' ਦੇ ਪਿੰਡ ਸੰਘਰਾਣੇ ਨੂੰ ਚਲ ਪਏ। ਜਦੋਂ ਅਸੀਂ 'ਚੇਲੀ' ਦੇ ਘਰ ਗਏ ਤਾਂ ਅਗੇ ਚੇਲੀ ਨੇ 80-90 ਪਾਲਤੂ ਗੁੰਡੇ ਇੱਕਠੇ ਕੀਤੇ ਹੋਏ ਸਨ। ਜਿਨ੍ਹਾਂ ਨੂੰ ਸ਼ਰਾਬ ਨਾਲ ਗੁੱਟ ਕੀਤਾ ਹੋਇਆ ਸੀ। ਇਸ ਦਿਨ 'ਚੇਲੀ' ਨੇ ਤੇ ਚੇਲੀ ਦੇ ਪਿਤਾ ਨੇ ਸਾਨੂੰ ਮੂੰਹ ਤੱਕ ਨਹੀਂ ਦਿਖਾਇਆ। ਇੱਕਠੇ ਕੀਤੇ ਗੁੰਡੇ ਇਹ ਹੀ ਕਹਿੰਦੇ ਰਹੇ ਕਿ ਤੁਸੀਂ ਘਰੋਂ ਇਕੱਲੀ ਕੁੜੀ ਤੋਂ ਕੁਝ ਸ਼ੰਘਾਕੇ, ਇਸ ਤੋਂ ਲਿਖਵਾਕੇ ਲੈ ਗਏ, ਹੋਰ ਘਰ ਕੋਈ ਨਹੀਂ ਸੀ। ਅਸੀਂ ਉਨ੍ਹਾਂ ਨੂੰ ਕਿਹਾ ਉਸ ਟਾਇਮ ਘਰ ਵਿੱਚ 'ਚੇਲੀ' ਦਾ ਬਾਪ, ਚੇਲੀ ਦੀ ਮਾਤਾ, ਭੈਣਾਂ, ਇਕ ਭਰਾ ਅਤੇ ਹੋਰ ਮਿਸਤਰੀ ਤੇ ਲੇਬਰ ਕੰਮ ਕਰ ਰਹੇ ਸਨ। ਅਸੀਂ ਕਿਹਾ ਕਿ ਚੇਲੀ ਦੇ ਪਿਤਾ ਨੇ ਸਾਨੂੰ 4000/- ਰੁਪਏ ਆਪਣੇ ਹੱਥੀਂ ਗਿਣਕੇ ਦਿਤੇ ਹਨ। ਅਤੇ ਬਾਕੀ

ਦੇ ਰੁਪਏ ਅੱਜ ਦੇਣ ਦਾ ਲਿਖਤੀ ਰੂਪ ਵਿਚ ਵਾਅਦਾ ਕੀਤਾ ਹੈ। ਪਰ ਗੁੰਡੇ 'ਚੇਲੀ' ਦੇ ਸਿਖਾਏ ਕਹਿੰਦੇ ਕਿ ਇਨ੍ਹਾਂ ਨੇ ਕੋਈ ਰੁਪਈਆ ਨਹੀਂ ਦਿੱਤਾ।

ਇਸ ਤੋਂ ਬਾਅਦ ਅਸੀਂ ਹਾਲਤ ਨੂੰ ਦੇਖਦੇ ਹੋਏ ਵਾਪਸ ਸਾਦਿਕ ਆ ਗਏ। ਥਾਨਾ ਸਾਦਿਕ ਵਿਚ ਜਾਕੇ ਅਸੀਂ ਸਾਰੀ ਗੱਲਬਾਤ S. H O. ਨੂੰ ਦੱਸੀ ਅਤੇ ਰਿਪੋਰਟ ਦਰਜ ਕਰਵਾ ਦਿਤੀ। S. H O. ਨੇ ਆਪਦੇ ਪੁਲੀਸ ਮੁਲਾਜ਼ਮ ਸੰਘਰਾਣੇ ਭੇਜੇ ਤੇ 'ਚੇਲੀ' ਦੇ ਪਿਤਾ ਹਰੀ ਸਿੰਘ, ਭਰਾ ਅਤੇ ਮਿਸਤਰੀ ਨੂੰ ਥਾਣੇ ਵਿਚ ਲਿਆਂਦਾ। ਥਾਣੇ ਵਿੱਚ ਵੀ 'ਚੇਲੀ' ਦਾ ਪਿਤਾ ਕਹਿ ਰਿਹਾ ਸੀ ਕਿ ਅਸੀਂ 4000/- ਰੁਪਏ ਨਹੀਂ ਦਿਤੇ। S H. O. ਹੈਰਾਨ ਸੀ ਕਿ ਰੁਪਏ ਲੈਣ ਵਾਲਾ ਕਹਿੰਦਾ ਹੈ ਕਿ ਮੈਂ ਰੁਪਏ ਲਏ ਹਨ, ਤੇ ਦੇਣ ਵਾਲਾ ਕਹਿੰਦਾ ਹੈ ਕਿ ਮੈਂ ਰੁਪਏ ਨਹੀਂ ਦਿੱਤੇ। ਇਹੋ ਜਿਹਾ ਮੇਰਾ ਪਹਿਲਾ ਕੇਸ ਹੈ। ਇਸ ਦੌਰਾਨ ਦੋ-ਤਿੰਨ ਲਾਗਲੇ ਪਿੰਡਾ ਦੀਆਂ ਪੰਚਾਇਤਾਂ ਆ ਗਈਆਂ। ਉਨ੍ਹਾਂ ਪੰਚਾਇਤਾਂ ਨੂੰ ਵੀ ਇਹ ਗੱਲ ਜਚਾਈ ਹੋਈ ਸੀ ਕਿ ਅਸੀਂ ਕੋਈ ਰੁਪਏ ਨਹੀਂ ਦਿੱਤੇ। ਪਰ ਜਦੋਂ S. H. O. ਨੇ 'ਚੇਲੀ' ਦੇ ਪਿਤਾ ਨੂੰ ਥੋੜਾ ਜਿਹਾ ਹੀ ਕੁਟਾਪਾ ਚਾੜ੍ਹਿਆ ਸੀ ਤਾਂ ਉਹ ਮੰਨ ਗਿਆ ਕਿ ਮੈਨੂੰ ਦੋ ਪੁੱਤਾਂ ਦੀ ਸਹੁੰ ਮੈਂ 4000/- ਰੁਪਏ ਆਪਣੇ ਹੱਥੀਂ ਆਪ ਗਿਣਕੇ ਇਨ੍ਹਾਂ ਨੂੰ ਦਿਤੇ ਹਨ। ਇਹ ਗੱਲ ਪੰਚਾਇਤਾਂ ਦੇ ਸਾਹਮਣੇ ਚੇਲੀ ਦੇ ਪਿਤਾ ਨੇ ਕਹੀ, ਤਾਂ ਫਿਰ ਪੰਚਾਇਤਾਂ ਵੀ ਉਸਦੇ ਉੱਲਟ ਹੋ ਗਈਆਂ, ਕਿ ਪਹਿਲਾਂ ਤੂੰ ਕਹਿੰਦਾ ਸੀ, ਮੈਂ ਘਰੇ ਨਹੀਂ ਸੀ ਅਤੇ ਨਾ ਹੀ ਕੋਈ ਰੁਪਏ ਦਿੱਤੇ ਹਨ।

ਉਸ ਤੋਂ ਬਾਅਦ ਦੋ-ਤਿੰਨ ਪੰਚਾਇਤਾਂ ਅਤੇ S. H. O. ਨੇ ਕੁੱਲ ਬਣਦੇ ਰੁਪਿਆਂ ਵਿਚੋਂ 8000- ਰੁਪਏ ਮਿੰਦਰਪਾਲ ਸਿੰਘ ਨੂੰ ਵਾਪਸ ਕਰਵਾ ਦਿਤੇ। ਇਥੇ ਵੇਖਣ ਵਾਲੀ ਗੱਲ ਇਹ ਹੈ ਕਿ "ਵਡਭਾਗ ਸਿੰਘ" ਦੇ ਚੇਲੇ ਕਹਿੰਦੇ ਹਨ। ਕਿ ਅਸੀਂ ਸ਼ਰਾਬ ਛਡਾਉਂਦੇ ਹਾਂ, ਪਰੰਤੂ ਪਹਿਲੀ ਨਵੰਬਰ ਨੂੰ ਤਾਂ ਚੇਲੀ ਦੇ ਘਰ ਸ਼ਰਾਬ ਦਾ ਖੁਲ੍ਹਾ ਭੰਡਾਰ ਸੀ। ਕੋਈ ਵੀ ਚੇਲੀ ਦੇ ਘਰ ਵੜਦਾ ਸ਼ਰਾਬ ਨਾਲ ਗੁੱਟ ਹੋਕੇ ਬਾਹਰ ਨਿਕਲਦਾ ਸੀ।

ਅਸੀਂ ਉਨ੍ਹਾਂ ਭੋਲੇ-ਭਾਲੇ ਮਾਸੂਮ ਲੋਕਾਂ ਨੂੰ ਅਪੀਲ ਕਰਦੇ ਹਾਂ, ਜੋ ਇਨ੍ਹਾਂ ਪਾਖੰਡੀਆਂ ਦੁਆਰਾ ਫੈਲਾਏ ਜਾ ਰਹੇ ਅੰਧ-ਵਿਸ਼ਵਾਸ ਵਿਚ ਫਸਕੇ ਆਪਣੀ ਆਰਥਿਕ ਤੇ ਮਾਨਸਿਕ ਲੁੱਟ ਕਰਵਾਉਂਦੇ ਹਨ। ਕਿ ਉਹ ਲੋਕ ਵਿਗਿਆਨਕ ਸੋਚ ਦੇ ਧਾਰਨੀ ਬਣਨ ਅਤੇ ਸਦੀਆਂ ਤੋਂ ਪਏ ਅੰਧ-ਵਿਸ਼ਵਾਸ਼ ਨੂੰ ਖਤਮ ਕਰਨ ਲਈ ਤਰਕਸ਼ੀਲ ਸੁਸਾਇਟੀ ਨੂੰ ਬਣਦੀ ਮਦਦ ਦੇਣ।

ਅਸੀਂ ਏਥੇ ਇਹ ਗੱਲ ਸਪੱਸ਼ਟ ਕਰਨੀ ਚਾਹੁੰਦੇ ਹਾਂ ਕਿ ਬੇਸ਼ੱਕ ਸੁਸਾਇਟੀ ਵਲੋਂ ਅਸੀਂ ਅਜਿਹੇ ਰੋਗੀਆਂ ਨੂੰ ਵਕਤੀ ਤੌਰ ਤੇ ਠੀਕ ਕਰ ਦਿੰਦੇ ਹਾਂ, ਪਰ ਇਨ੍ਹਾਂ ਰੋਗਾਂ ਦੀ ਅਸਲੀ ਬੁਨਿਆਦ ਇਸ ਸਮਾਜ ਵਿਚਲੇ ਆਰਥਿਕ, ਸਮਾਜਿਕ ਤੇ ਸਭਿਆਚਾਰਕ ਕਾਰਨਾਂ ਵਿੱਚ ਪਈ ਹੈ; ਜੋ ਇਸ ਸਮਾਜ ਦੇ ਤਬਦੀਲ ਹੋਣ ਨਾਲ ਜੁੜੇ ਹਨ। ਇਹ ਆਰਥਿਕ, ਸਮਾਜਿਕ ਤੇ ਸਭਿਆਚਾਰਕ ਕਾਰਣ ਸਮਾਜ ਦੇ ਬਦਲਣ ਨਾਲ ਹੀ ਬਦਲੇ ਜਾਣੇ ਹਨ। ਅਤੇ ਇਨ੍ਹਾਂ ਰੋਗੀਆਂ ਦਾ ਬੁਨਿਆਦੀ ਹੱਲ ਇਸ ਨਾਲ ਹੀ ਜੁੜਿਆ ਹੈ।

❦ ❦ ❦ ❦ ❦

## ਰੁਬਾਈਆਂ

ਮਹਿੰਦਰ ਸਾਥੀ

ਰੱਬ ਦੇ ਇਲਹਾਮ ਤੋਂ ਅੱਗੇ ਤੁਰੋ।
ਹਿੰਦੂ, ਸਿੱਖ, ਇਸਲਾਮ ਤੋਂ ਅੱਗੇ ਤੁਰੋ।
ਹੋ ਗਈ ਵਿਗਿਆਨ ਦੀ ਸੂਹੀ ਸਵੇਰ।
ਧਰਮ ਦੀ ਧੁੰਦ-ਸ਼ਾਮ ਤੋਂ ਅੱਗੇ ਤੁਰੋ।

—0—

ਗੀਤਾ, ਗ੍ਰੰਥ ਤੇ ਕੁਰਾਨ ਬਣਾ ਦਿੱਤੇ।
ਤ੍ਰਸ਼ੂਲ, ਸਲੀਬ ਅਤੇ ਕਿਰਪਾਨ ਬਣਾ ਦਿੱਤੇ।
ਧਰਮ ਤੇ ਮਜ਼ਹਬ ਨੇ ਚੰਗੇ ਭਲੇ ਬੰਦੇ
ਹਿੰਦੂ ਸਿੱਖ ਤੇ ਮੁਸਲਮਾਨ ਬਣਾ ਦਿੱਤੇ।

—0—

ਰੱਬ ਕੀ ਹੈ ਦੋਸਤੋ, ਬਸ ਇਕ ਅੰਧ ਵਿਸਵਾਸ ਹੈ।
ਧਰਮ ਦਰਵੇਸ਼ਾਂ ਦੇ ਚੋਲੇ, ਪਾਗ ਇਕ ਬਦਮਾਸ਼ ਹੈ।
ਜਿਉਂ ਸ਼ਿਕਾਰੀ ਪੰਛੀਆਂ ਨੂੰ ਫਾਹੁੰਦਾ ਹੈ ਚੋਗਾ ਖਿਲਾਰ;
ਇਸ ਤਰਾਂ ਦਾ ਹੀ ਇਨਾਂ ਦਾ ਸਾਥੀਉ ਇਤਿਹਾਸ ਹੈ।

—0—



## ਮਹਿਲਾਂ ਚੌਂਕ ਦੇ ਸਾਧ ਦੀ ਕਹਾਣੀ

ਕਰਨੈਲ ਭੁੱਲਰ (ਪਿੱਥੋ)

(ਪਿੱਛੇ ਜਿਹੇ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਵੱਲੋਂ ਚੌਂਕ ਮਹਿਲਾਂ ਵਿਖੇ ਇਕ ਸਾਧ ਦੀ ਦੈਵੀ ਸ਼ਕਤੀ ਦਾ ਪਰਦਾ ਫਾਸ਼ ਕੀਤਾ ਗਿਆ। ਸਾਧ ਜੋ ਕਿ ਸੁਸਾਇਟੀ ਨੂੰ ਕਰਾਮਾਤ ਵਿਖਾਕੇ ਦਸ ਹਜ਼ਾਰ ਜਿੱਤਣ ਦੇ ਦਮਗਜੇ ਮਾਰਦਾ ਸੀ, ਇਕ ਹਜ਼ਾਰ ਦੀ ਜ਼ਮਾਨਤ ਜ਼ਬਤ ਕਰਵਾ ਕੇ ਭੱਜ ਨਿਕਲਿਆ। ਇਸ ਗੀਤ 'ਚ ਉਥੇ ਹੋਈ ਸਾਰੀ ਘਟਨਾ ਦਾ ਅੱਖੀਂ ਡਿੱਠਾ ਹਾਲ ਹੈ।)

ਛਪ ਗਈ ਖ਼ਬਰ, ਛਪ ਗਿਆ ਪਰਚਾ,
ਸਾਧ ਕਰੂ ਕਰਾਮਤ, ਹੋਈ ਚਰਚਾ।
ਪਹਿਲੋਂ ਹੀ ਅੰਦਾਜ਼ੇ ਲਾਉਣ ਲੋਕ ਬਾਦ ਦੇ।
ਵੇਖੋ ਕਾਰੇ ਚੌਂਕ ਮਹਿਲਾਂ ਵਾਲੇ ਸਾਧ ਦੇ।
ਮੈਂਬਰਾਂ ਨੇ ਕਰਤੀ ਚੜਾਈ ਉਸਦੀ।
ਪਿੰਡ 'ਚ ਬੜੀ ਸੀ ਵਡਿਆਈ ਉਸਦੀ।
ਵੱਡੇ ਧੂਤੂ ਵੱਜੇ ਅਸਮਾਨੀ ਨਾਦ ਦੇ।
ਵੇਖੋ ਕਾਰੇ ਚੌਂਕ ਮਹਿਲਾਂ ਵਾਲੇ ਸਾਧ ਦੇ।
ਕੋਲ ਜਾਕੇ ਸਾਰੇ ਜਣੇ ਬਹਿਗੇ ਬਾਬੇ ਦੇ।
ਸ਼ਕਤੀ ਵਿਖਾਦੇ ਖਹਿੜੇ ਪੈਗੇ ਬਾਬੇ ਦੇ।
ਜਾਈਏ ਬਲਿਹਾਰੇ ਤੇਰੇ ਉਸਤਾਦ ਦੇ।
ਵੇਖੋ ਕਾਰੇ ਚੌਂਕ ਮਹਿਲਾਂ ਵਾਲੇ ਸਾਧ ਦੇ।
ਚਾਲੀ ਦਿਨ ਬਾਅਦ ਦੀ ਧਰੀ ਤਰੀਕ ਸੀ।
ਉਹੀ ਦਿਨ ਆਇਆ ਜਿਸ ਦੀ ਉਡੀਕ ਸੀ।
ਫੱਕੇ ਸੀ ਭੜਾਕੇ ਖੀਰ ਪ੍ਰਸ਼ਾਦ ਦੇ।
ਵੇਖੋ ਕਾਰੇ ਚੌਂਕ ਮਹਿਲਾਂ ਵਾਲੇ ਸਾਧ ਦੇ।
ਜਿਹੜੇ ਤਰਕਸ਼ੀਲ ਨੂੰ ਵੀ ਲੱਗਿਆ ਪਤਾ।
ਪਹੁੰਚ ਗਿਆ ਉਥੇ ਦੇਰ ਲਾਈ ਨਾ ਰਤਾ।
ਕੱਠ ਵਾਹਵਾ ਹੋਇਆ ਪਿੰਡ ਵਿਚ ਸਾਧ ਦੇ।
ਵੇਖੋ ਕਾਰੇ ਚੌਂਕ ਮਹਿਲਾਂ ਵਾਲੇ ਸਾਧ ਦੇ।

ਬੂਬਨੇ ਦੀ ਚੱਲੀ ਨਾ ਕੋਈ ਵੀ ਪੀਰੀ ਜੀ।
ਬਚਣੇ ਦੀ ਵਿਉਂਤ ਕੱਢਲੀ ਅਖੀਰੀ ਜੀ।
ਕਰ ਲਏ ਵਾਅਦੇ ਇੱਕ ਵਜੇ ਬਾਅਦ ਦੇ।
ਵੇਖੋ ਕਾਰੇ ਚੌਂਕ ਮਹਿਲਾਂ ਵਾਲੇ ਸਾਧ ਦੇ।
ਲਾ ਲਈ ਤਰਕਸ਼ੀਲਾਂ ਨੇ ਸਟੇਜ ਜਾ ਕੇ ਤੇ।
ਬਾਬਾ ਅੰਦਰ ਲੁਕ ਗਿਆ ਚਿਮਟਾ ਉਠਾਕੇ ਤੇ।
ਦੇਵਤੇ ਧਿਆਵੇ ਕਈ ਜੁਗਾਂ ਬਾਅਦ ਦੇ।
ਵੇਖੋ ਕਾਰੇ ਚੌਂਕ ਮਹਿਲਾਂ ਵਾਲੇ ਸਾਧ ਦੇ।
ਜਦੋਂ ਕੋਈ ਦੇਵੀ ਦੇਵਤਾ ਨਾ ਬਹੁੜਿਆ।
ਤਿੰਨ ਚਾਰ ਗੇੜੇ ਦੇਕੇ ਬਾਬਾ ਦੌੜਿਆ।
ਭੱਜਾ ਜਾਂਦਾ ਵੇਖਿਆ ਵਿਚ ਦੀ ਕਮਾਦ ਦੇ।
ਵੇਖੋ ਕਾਰੇ ਚੌਂਕ ਮਹਿਲਾਂ ਵਾਲੇ ਸਾਧ ਦੇ।
ਚਿੱਪੀ ਤੇ ਖੱਪਰ ਸਭ ਉਥੇ ਛੱਡ ਗਿਆ।
ਛੱਡ ਕੇ ਮੈਦਾਨ ਕਰਾਮਾਤੀ ਭੱਜ ਗਿਆ।
ਸਾਰੇ ਸੀ ਪਖੰਡ ਰੋਟੀ ਪ੍ਰਸ਼ਾਦ ਦੇ।
ਵੇਖੋ ਕਾਰੇ ਚੌਂਕ ਮਹਿਲਾਂ ਵਾਲੇ ਸਾਧ ਦੇ।
ਕਹੇ 'ਕਰਨੈਲ' ਬਚੋ ਇਹਨਾਂ ਠੱਗਾਂ ਤੋਂ।
ਲੁੱਟ ਨਾ ਕਰਾਓ ਲੋਟੂਆਂ ਦੇ ਵੱਗਾਂ ਤੋਂ।
ਇਕ ਬੈਠੇ ਵਿਚ ਪਿੱਥੋ ਦੀ ਸਮਾਧ ਦੇ।
ਵੇਖੋ ਕਾਰੇ ਚੌਂਕ ਮਹਿਲਾਂ ਵਾਲੇ ਸਾਧ ਦੇ।

## ਤਰਕਵਾਦੀ ਟਿੱਪਣੀ

ਲਾਭ ਸਿੰਘ, ਚੱਕ ਫਤਹਿ ਸਿੰਘ ਵਾਲਾ

ਅਧਿਆਤਮ ਵਾਦੀਆਂ ਅਨੁਸਾਰ ਆਤਮਾ ਪ੍ਰਮਾਤਮਾ ਦਾ ਇਕ ਹਿੱਸਾ ਹੈ ਅਤੇ ਇਹ ਹਰ ਆਦਮੀ, ਜੀਵ-ਜੰਤੂ ਦੇ ਵਿੱਚ ਹੁੰਦੀ ਹੈ—ਨਾ ਜੰਮਦੀ ਹੈ ਤੇ ਨਾ ਹੀ ਮਰਦੀ ਹੈ। ਅਰਥਾਤ ਅਮਰ ਹੈ। ਅੱਜ ਤੋਂ ਅੱਧੀ ਸਦੀ ਪਹਿਲਾਂ ਦੁਨੀਆਂ ਦੀ ਅਬਾਦੀ ਅੱਜ ਦੀ ਅਬਾਦੀ ਨਾਲੋਂ ਲਗਭਗ ਅੱਧੀ ਸੀ। ਇਸ ਹਿਸਾਬ ਨਾਲ ਆਤਮਾਵਾਂ ਦੀ ਆਬਾਦੀ ਵੀ ਉਦੋਂ ਨਾਲੋਂ ਦੁੱਗਣੀ ਹੋਣੀ ਚਾਹੀਦੀ ਸੀ–ਕਿਉਂਕਿ ਇਹ ਆਦਮੀ ਦੇ ਨਾਲ ਜਨਮ ਲੈਂਦੀ ਹੈ। ਪ੍ਰੰਤੂ ਸਾਡੇ ਧਾਰਮਿਕ ਗੁਰੂ ਕਹਿੰਦੇ ਹਨ ਕਿ ਆਤਮਾ ਅਮਰ ਹੈ ਮਰਦੀ ਜੰਮਦੀ ਨਹੀਂ। ਤਾਂ ਫਿਰ ਆਪਾਂ ਨੂੰ ਇਹ ਮੰਨਣਾ ਪਵੇਗਾ ਕਿ ਜਿਹੜੇ ਆਦਮੀ ਹੁਣ ਜੰਮ ਰਹੇ ਹਨ ਉਨਾਂ ਵਿਚ ਆਤਮਾਂ ਹੈ ਹੀ ਨਹੀਂ ਜਾਂ ਸਿਰਫ ਇਹ ਕਾਲਪਨਿਕ ਚੀਜ਼ ਹੈ।

# ਲਿਆ ਆਪਣਾ ਹੱਥ

ਮੂਲ ਲੇਖਕ—ਜੇਯੰਤੀ ਮਕਵਾਣਾ

ਬਾਹਰ ਸਿਆਲ ਦੀ ਤੇਜ਼ ਹਵਾ ਚੱਲ ਰਹੀ ਸੀ। ਦਸ ਵੱਜ ਚੁੱਕੇ ਸਨ। ਫੇਰ ਵੀ ਸਰਦੀ ਸੀ। ਜੋਤਸ਼ੀ ਦੀ ਨਜ਼ਰ ਕਦੇ ਰਾਹ ਉੱਤੇ ਤੇ ਕਦੇ ਪਿੰਜਰੇ ਵਿਚ ਬੰਦ ਕੰਬ ਰਹੇ ਪੰਛੀ ਵਲ ਘੁੰਮ ਰਹੀ ਸੀ। ਉਸਦੀ ਅੱਖ ਵਿਚ ਕਿਰਕਰੀ ਵਾਂਗ ਪ੍ਰਸ਼ਨ ਰੜਕ ਰਿਹਾ ਸੀ—'ਕਿਤੇ ਅਜ ਦਾ ਦਿਨ ਖਾਲੀ ਤਾਂ ਨਹੀਂ ਬੀਤ ਜਾਏਗਾ ?"

ਤਦ ਸਾਹਮਣੇ ਇਕ ਮੁਸਾਫਰ ਦਿਖਾਈ ਦਿੱਤਾ। ਉਹਨੇ ਪੈਰਾਂ ਤਕ ਸ਼ਾਲ ਪਹਿਨ ਰਖੀ ਸੀ। ਫੇਰ ਵੀ ਕੰਬ ਰਿਹਾ ਸੀ। ਜੋਤਸ਼ੀ ਨੇ ਦੂਰੋਂ ਹੀ ਉਸਦੇ ਵਲ ਹੱਥ ਉੱਚਾ ਕੀਤਾ। ਉਹ ਨੇੜੇ ਆਇਆ। ਜੋਤਸ਼ੀ ਨੇ ਖਿਜ਼ਨਸ ਟ੍ਰਿਕ ਅਜ਼ਮਾਉਣਾ ਚਾਹਿਆ, 'ਤੁਹਾਡੀ ਕਿਸਮਤ ਬਲਵਾਨ ਹੈ। ਇਸਦੀ ਗਵਾਹੀ ਦੇ ਰਿਹਾ ਹੈ ਤੁਹਾਡਾ ਇਹ ਚੌੜਾ ਮੱਥਾ। ਲਗਦਾ ਹੈ ਕਿ ਤੁਹਾਡੀ ਧਨ ਰੇਖਾ ਬਹੁਤ ਤਕੜੀ ਹੋਵੇਗੀ।—ਤੁਹਾਨੂੰ ਚਾਰ ਮਹੀਨਿਆਂ ਤੱਕ ਹੀ.. ਰੱਖੋ ਪੱਚੀ ਪੈਸੇ ..ਚਾਰ ਹੀ...ਮਹੀਨਿਆਂ ਵਿਚ ਤੁਹਾਨੂੰ ਧਨਯੋਗ ਪ੍ਰਾਪਤ ਹੋਣ ਵਾਲਾ ਹੈ .."

—"ਜੇ ਅਜਿਹਾ ਨਾ ਹੋਇਆ ?"

—"ਤਾਂ ਫੇਰ ਮੈਂ ਆਪਣਾ ਇਹ ਪੇਸ਼ਾ ਛੱਡ ਦਿਆਂਗਾ। ਮੇਰੇ ਜਨਾਬ, ਲਿਆਓ-ਤੁਹਾਡਾ ਹੱਥ।" ਜੋਤਸ਼ੀ ਨੇ ਉੱਤਰ ਦਿੱਤਾ।

ਤਦ ਉਸ ਮੁਸਾਫਰ ਨੇ ਸ਼ਾਲ ਵਿਚੋਂ ਆਪਣੇ ਹੱਥ ਬਾਹਰ ਕੱਢੇ।

ਰੁੰਡ-ਮੁੰਡ ਦਰਖਤ ਜਿਹੇ ਟੁੰਡੇ ਹੱਥਾਂ ਨੂੰ ਜੋਤਸ਼ੀ ਵੇਖਦਾ ਰਹਿ ਗਿਆ।

ਅਨੁਵਾਦਕ ਰਾਮ ਸਰੂਪ ਅਣਖੀ

# ਖਤਰਾ

ਜਸਪਾਲ ਘਈ

ਧਰਮ ਜਦੋਂ ਖਤਰਾ ਖਤਰਾ ਚੀਕਦਾ ਹੈ
ਸ਼ਹਿਰ ਨੂੰ ਚਾਹੀਦੈ ਸਾਵਧਾਨ ਹੋ ਜਾਵੇ
ਖਤਰੇ ਦਾ ਇਹ ਸਾਇਰਨ
ਆਮ ਲੋਕਾਂ ਲਈ ਹੀ ਹੁੰਦਾ ਹੈ।
ਧਰਮ ਨੂੰ ਕਾਹਦਾ ਖਤਰਾ ?
ਤਲਵਾਰ, ਤ੍ਰਿਸ਼ੂਲ, ਬੋਦੀ, ਜੂੜਾ
ਇਨ੍ਹਾਂ ਨੂੰ ਕੀ ਖਤਰਾ ਹੈ ਭਲਾ ?
ਖਤਰਾ ਤਾਂ ਮਾਸੂਮ ਹਾਸੇ ਨੂੰ ਹੈ
ਜੋ ਕਿਸੇ ਸਮੇਂ ਵੀ ਵਟ ਸਕਦਾ ਹੈ ਚੀਖਾਂ ਵਿਚ।
ਖਤਰਾ ਹੈ, ਤਾਂ ਲਾਲ ਸੂਹੇ ਖੂਨ ਨੂੰ
ਜੋ ਬਿਨਾਂ ਕਿਸੇ ਕਾਰਨ ਡੁੱਲ੍ਹ ਜਾਂਦੈ
ਕਦੇ ਪੰਜਾਬ ਵਿਚ, ਕਦੇ ਦਿੱਲੀ ਵਿਚ।
ਖਤਰਾ ਹੈ, ਤਾਂ ਨਿੱਤ ਟੁੱਟਦੀਆਂ ਦਿਹਾੜੀਆਂ ਨੂੰ
ਜੋ ਵੜ ਜਾਂਦੀਆਂ ਹਨ ਕਰਫਿਊ ਦੇ ਢਿੱਡ ਵਿਚ।
ਖਤਰਾ ਹੈ, ਤਾਂ ਚਹਿਦੀਆਂ ਸੜਕਾਂ ਨੂੰ
ਜਿਨਾਂ ਨਾਲ ਰੇਪ ਕਰਦੇ ਹਨ ਫੌਜੀ ਬੂਟ।
ਖਤਰਾ ਹੈ ਤਾਂ ਸੂਹੀ ਸਵੇਰ ਦੇ ਸਫਰ ਨੂੰ
ਜਿਸ ਅੱਗੇ ਨੇਰ੍ਹੇ ਦੀ ਤਹਿ ਹੋਰ ਮੋਟੀ ਕਰ ਜਾਂਦੇ
ਮਜ਼ਬੀ ਜਨੂੰਨ ਦਾ ਹਰ ਕਾਲਾ ਕਦਮ।
ਧਰਮਾਂ ਨੂੰ ਕਾਹਦਾ ਖਤਰਾ ਹੈ ਭਲਾ ?
ਇਹ ਤਾਂ ਹਰ ਯੁਗ ਵਿਚ
ਠਹਿਕਦੇ ਆਏ ਹਨ।
ਲਾਸ਼ਾਂ ਦੇ ਢੇਰ ਤੇ ਖੜ੍ਹ ਕੇ
ਆਪਣਾ ਕੱਦ ਨਾਪ ਦੇ ਆਏ ਹਨ।

## ਤਰਕਵਾਦੀ ਟਿੱਪਣੀ

ਲਾਭ ਸਿੰਘ, ਚੱਕ ਫਤਹਿ ਸਿੰਘ ਵਾਲਾ

ਇਕ ਟੈਲੀਫੋਨ ਐਕਸਚੇਂਜ ਵਿਚ ਇਕ ਅਪਰੇਟਰ ਬੈਠਾ ਤੁਹਾਡੇ ਟੈਲੀਫੋਨ ਦਾ ਨੰਬਰ ਮਿਲਾ ਰਿਹਾ ਹੈ। ਜੇਕਰ ਟੈਲੀਫੋਨ ਅਤੇ ਲਾਈਨ ਠੀਕ ਹੋਣਗੇ, ਤਾਂ ਜ਼ਰੂਰ ਤੁਹਾਨੂੰ ਨੰਬਰ ਮਿਲ ਜਾਵੇਗਾ ਅਤੇ ਦੂਜੇ ਪਾਸੇ ਦੇ ਆਦਮੀ ਨਾਲ ਤੁਹਾਡੀ ਗੱਲ ਹੋ ਜਾਏਗੀ। ਜੇਕਰ ਤੁਸੀਂ ਇਹ ਕਹੋ ਕਿ "ਸ਼ੁਕਰ ਹੈ ਰੱਬ ਦਾ ਨੰਬਰ ਮਿਲ ਗਿਆ," ਤਾਂ ਸਹੀ ਅਰਥਾਂ ਵਿਚ ਇਹ ਤੁਹਾਡੇ ਮਨ ਦੀ ਝੂਠੀ ਤਸੱਲੀ ਹੈ—ਕਿਉਂਕਿ ਵਿਗਿਆਨਕ ਤੌਰ ਤੇ ਟੈਲੀਫੋਨ ਅਤੇ ਲਾਈਨ ਠੀਕ ਹੋਣ ਕਾਰਨ ਤੁਹਾਡੀ ਗੱਲ ਹੋ ਸਕੀ ਹੈ ਨਾਂ ਕਿ ਕਿਸੇ ਰੱਬ ਜਾਂ ਕਾਲਪਨਿਕ ਦੇਵਤੇ ਦੀ ਕਿਰਪਾ ਨਾਲ ਜ਼ਰਾ ਸੋਚੋ ਜੇਕਰ ਟੈਲੀਫੋਨ ਦੀ ਲਾਈਨ ਖਰਾਬ ਹੁੰਦੀ ਤਾਂ ਕੀ ਰੱਬ ਜਾਂ ਦੇਵਤਾ ਤੁਹਾਡੀ ਗੱਲ ਕਰਵਾ ਸਕਦਾ ਸੀ ?



# ਸਰਗਰਮੀਆਂ

## ਤਰਨਤਾਰਨ ਦੇ ਤਰਕਸ਼ੀਲਾਂ ਵੱਲੋਂ ਲੋਟੂ ਸਾਧਾਂ ਨੂੰ ਕੁਟਾਪਾ

ਤਰਨਤਾਰਨ—ਏਥੋਂ ਥੋੜੀ ਦੂਰ ਤੇ ਪਿੰਡ ਕੋਟ ਧਰਮ ਚੰਦ ਖੁਰਦ ਵਿੱਚ ਦੋ ਪਾਖੰਡੀ ਸਾਧਾਂ ਨੇ ਇਕ ਲੜਕੀ ਨੂੰ ਭੂਤ ਚਿੰਬੜੇ ਦੱਸ ਕੇ ਬਹੁਤ ਮਾਰਕੁੱਟ ਕੀਤੀ, ਜਦੋਂ ਲੜਕੀ ਬੇਹੋਸ਼ ਹੋ ਗਈ ਤਾ ਲੜਕੀ ਦੇ ਘਰ ਵਾਲਿਆਂ ਨੇ ਸਾਥੀ ਜਸਪਾਲ ਸਿੰਘ ਢਿੱਲੋਂ ਨੂੰ ਜੋ ਕਿ ਡੀ. ਵਾਈ. ਐਫ. ਆਈ. ਤਹਿਸੀਲ ਤਰਨਤਾਰਨ ਦੇ ਪ੍ਰਧਾਨ ਵੀ ਹਨ ਨੂੰ ਦੱਸਿਆ ਤਾਂ ਸਾਥੀ ਨੇ ਸਭਾ ਦੇ ਵਰਕਰ ਇਕੱਠੇ ਕਰਕੇ ਸਾਧਾਂ ਨੂੰ ਜਾ ਕੇ ਫੜ ਲਿਆ। ਫੜਨ ਵੇਲੇ ਸਾਧ ਸ਼ਰਾਬ ਵਿੱਚ ਧੁੱਤ ਸਨ ਅਤੇ ਮੀਟ ਦਾ ਪਤੀਲਾ ਕੋਲ ਪਿਆ ਸੀ। ਵਰਕਰਾਂ ਨੇ ਦੋਹਾਂ ਸਾਧਾਂ ਅਤੇ ਉਹਨਾਂ ਦੇ ਗੁਰੂ ਨੂੰ ਇੱਕ ਰਾਤ ਆਪਣੇ ਕਮਰੇ ਵਿੱਚ ਬੰਦ ਰੱਖਿਆ। ਪਿੰਡ ਦੇ 200 ਤੋਂ ਵੱਧ ਲੋਕਾਂ ਦੇ ਇਕੱਠ ਵਿਚ ਦੋਵਾਂ ਪਾਖੰਡੀਆਂ ਦਾ ਜਲੂਸ ਕਢਿਆ ਗਿਆ। ਇਸ ਤੋਂ ਬਾਅਦ ਪਿੰਡ ਦੀ ਸੱਥ ਵਿਚ ਦੋਵਾਂ ਸਾਧਾਂ ਦੀਆਂ ਚਪੇੜਾਂ ਮਾਰਕੇ ਪੱਗਾਂ ਲਾਹੀਆਂ ਗਈਆਂ। ਦੋਵਾਂ ਸਾਧਾਂ ਨੇ ਹੱਥ ਜੋੜ ਕੇ ਤੌਬਾ ਕੀਤੀ ਅਤੇ ਅੱਗੇ ਤੋਂ ਆਪਣਾ ਇਹ ਪਾਖੰਡ ਬੰਦ ਕਰਨਾ ਮੰਨਿਆ। ਇਸ ਤੋਂ ਬਾਅਦ ਸਾਥੀ ਜਸਪਾਲ ਸਿੰਘ ਢਿਲੋਂ ਨੇ ਲੋਕਾਂ ਨੂੰ ਇਹਨਾਂ ਵਹਿਮਾਂ-ਭਰਮਾਂ ਤੋਂ ਬਚਣ ਲਈ ਕਿਹਾ।

ਡਾ. ਐਸ. ਐਸ. ਲੋਹਕਾ
ਮੈਂਬਰ ਤਰਕਸ਼ੀਲ ਸੁਸਾਇਟੀ
ਨੂਰ ਦੀ ਬਜ਼ਾਰ ਤਰਨਤਾਰਨ

## ਬਾਬੇ ਭੀਰੇ ਸ਼ਾਹ ਦੀ ਲਿਖਤੀ ਹਾਰ

ਰੈਸ਼ਨੇਲਿਸਟ ਸੁਸਾਇਟੀ ਪੰਜਾਬ ਵੱਲੋਂ ਲੋਕਾਂ ਵਿਚੋਂ ਵਹਿਮ-ਭਰਮ, ਅੰਧ-ਵਿਸ਼ਵਾਸ਼ ਦੂਰ ਕਰਨ ਅਤੇ ਉਨਾਂ ਨੂੰ ਵਿਗਿਆਨਕ ਸੂਝ ਦੇਣ ਦੇ ਪ੍ਰੋਗਰਾਮ ਦੀ ਇਕ ਕੜੀ ਵਜੋਂ ਸੁਸਾਇਟੀ ਦੀਆਂ ਬੰਗਾ, ਨਵਾਂ ਸ਼ਹਿਰ ਅਤੇ ਗੜ੍ਹਸ਼ੰਕਰ ਇਕਾਈਆਂ ਨੇ ਇਥੋਂ ਥੋੜੀ ਦੂਰ ਸਕੋਹਪੁਰ ਦੇ ਭੀਰੇ ਸ਼ਾਹ ਨਾਂ ਦੇ ਸਾਧ ਨਾਲ ਗੱਲਬਾਤ ਕਰਨ ਦਾ ਫੈਸਲਾ ਕੀਤਾ। ਇਹ ਬਾਬਾ ਕਾਫੀ ਚਿਰ ਤੋਂ ਲੋਕਾਂ ਨੂੰ ਅੰਧ ਵਿਸ਼ਵਾਸ਼ਾਂ 'ਚ ਫਸਾ ਕੇ ਪੈਸੇ ਬਟੋਰ ਰਿਹਾ ਹੈ। ਮਿਤੀ 30-9-86 ਨੂੰ ਸੁਸਾਇਟੀ ਦੇ ਕੁਝ ਮੈਂਬਰਾਂ ਨੇ ਪਿੰਡ ਦੇ ਸਰਪੰਚ ਬਲਦੇਵ ਸਿੰਘ ਅਤੇ ਡਾਕਟਰ ਸੁਰਿੰਦਰ ਕੁਮਾਰ ਦੀ ਹਾਜਰੀ ਵਿਚ ਬਾਬੇ ਨਾਲ ਗੱਲ ਕੀਤੀ। ਬਾਬਾ ਭੀਰੇ ਸ਼ਾਹ ਨੇ ਲਿਖਕੇ ਦਿੱਤਾ ਕਿ ਉਹ 15 ਅਕਤੂਬਰ ਨੂੰ ਆਪਣੇ ਗੁਰੂ ਨਾਲ ਸਲਾਹ ਕਰਕੇ ਸੁਸਾਇਟੀ ਨੂੰ ਆਪਣੀ ਗੈਬੀ ਸ਼ਕਤੀ ਵਿਖਾਏਗਾ।

15 ਅਕਤੂਬਰ ਵਾਲੇ ਦਿਨ ਸਕੋਹਪੁਰ ਵਿਖੇ ਸੁਸਾਇਟੀ ਦੇ ਮੈਂਬਰ ਭਾਰੀ ਗਿਣਤੀ ਵਿੱਚ ਪੁੱਜੇ। ਇਲਾਕੇ ਦੇ ਤਕਰੀਬਨ 400 ਲੋਕ ਵੀ ਹਾਜ਼ਰ ਸਨ। ਸੁਸਾਇਟੀ ਵੱਲੋਂ ਸੁਖਦੇਵ ਮਾਹੀ, ਡਾ. ਭੁਪਿੰਦਰ ਸਿੰਘ, ਜਸਵੀਰ ਦੀਪ, ਸਾਥੀ ਤੇਜਪਾਲ ਨੇ ਲੋਕਾਂ ਨੂੰ ਸੁਸਾਇਟੀ ਦੇ ਪ੍ਰੋਗਰਾਮ ਅਤੇ ਚਣੌਤੀਆਂ ਬਾਰੇ ਵਿਸਥਾਰ ਨਾਲ ਦਸਿਆ। ਲੋਕਾਂ ਦੇ ਇਕੱਠ ਵਿਚ ਬਾਬੇ ਭੀਰੇ ਸ਼ਾਹ ਨੂੰ ਕਰਾਮਾਤ ਵਿਖਾਉਣ ਲਈ ਕਿਹਾ ਗਿਆ। ਬਾਬਾ ਲੋਕਾਂ ਸਾਹਮਣੇ ਹੱਥ ਖੜੇ ਕਰ ਗਿਆ। ਉਸ ਨੇ ਲਿਖਕੇ ਦੇ ਦਿਤਾ ਕਿ 'ਮੇਰੇ ਕੋਲ ਕੋਈ ਗੈਬੀ ਸ਼ਕਤੀ ਨਹੀਂ। ਲੋਕ ਮੇਰੇ ਕੋਲ ਪੁਛਾਂ ਆਦਿ ਨਾ ਲੈਣ ਆਉਣ।' ਪਿੰਡ ਦੀ ਪੰਚਾਇਤ ਨੇ ਸਾਧ ਨੂੰ ਕਰਾਰੀ ਝਾੜ ਪਾਈ ਅਤੇ ਉਸ ਨੂੰ ਤਾੜਨਾ ਕੀਤੀ ਕਿ ਜੇਕਰ ਉਸਨੇ ਇਹ ਠੱਗੀ ਦਾ ਧੰਦਾ ਜਾਰੀ ਰੱਖਿਆ ਤਾਂ ਉਸਨੂੰ ਇਹ ਪਿਡ ਛੱਡਣਾ ਪਵੇਗਾ। ਸੁਸਾਇਟੀ ਦੇ ਇਸ ਕਦਮ ਦੀ ਇਲਾਕੇ ਵਿਚ ਭਾਰੀ ਚਰਚਾ ਹੈ।

—ਸੁਖਦੇਵ ਮਾਹੀ
ਜਿਲਾ ਪ੍ਰਧਾਨ, ਜਲੰਧਰ

## ਗੜ੍ਹਸ਼ੰਕਰ ਦਾ ਐਮ. ਸੀ. ਬਾਬਾ ਭੁੱਜ ਨਿਕਲਿਆ

ਪਿਛਲੇ ਦਿਨੀ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦੀ ਇਕਾਈ ਗੜ੍ਹਸ਼ੰਕਰ ਵਲੋਂ ਇਕ ਅਜਿਹੇ ਬਾਬੇ ਦੇ ਝੂਠ ਦਾ ਪਰਦਾਫਾਸ਼ ਕੀਤਾ ਹੈ ਜੋ ਕਿ ਇਕ ਐਮ. ਸੀ. ਹੋਣ ਦੇ ਨਾਤੇ ਲੋਕਾਂ ਵਲੋਂ ਇਕ ਇੱਜ਼ਤਦਾਰ ਅਤੇ ਚੰਗਾ ਵਿਅਕਤੀ

ਗਿਣਿਆ ਜਾਂਦਾ ਸੀ।

ਗੜ੍ਹਸੰਕਰ ਵਿਚ ਆਪਣਾ ਪੱਕਾ ਅੱਡਾ ਜਮਾਕੇ ਬੈਠਾ ਹੋਇਆ ਬਾਬਾ ਗੁਰਦੇਵ ਰਾਮ, ਐਮ. ਸੀ. ਕਾਫੀ ਸਾਲਾਂ ਤੋਂ ਸਿਰ ਹਿਲਾ ਕੇ ਪੁੱਛਾਂ ਦੇਣ ਦਾ ਕੰਮ ਬੜੇ ਜੋਰਾਂ-ਸ਼ੋਰਾਂ ਨਾਲ ਚਲਾ ਰਿਹਾ ਸੀ। ਬਾਬਾ ਗੁਰਦੇਵ ਰਾਮ ਲੋਕਾਂ ਦੀਆਂ ਪੁੱਛਾਂ ਦਾ ਝੂਠਾ ਜਵਾਬ ਦੇ ਕੇ, ਲੋਕਾਂ ਦੇ ਮਨਾਂ ਵਿਚ ਵਹਿਮ ਭਰਮ ਤਾਂ ਪਾਉਂਦਾ ਹੀ ਸੀ ਸਗੋਂ ਭੋਲੇ-ਭਾਲੇ ਗਰੀਬ ਲੋਕਾਂ ਦੀ ਆਰਥਿਕ ਲੁੱਟ ਵੀ ਸ਼ਰੇਆਮ ਕਰਦਾ ਸੀ।

ਉਸ ਪਾਖੰਡੀ ਬਾਬੇ ਬਾਰੇ ਆਮ ਲੋਕਾਂ ਵਿਚ ਇਹ ਚਰਚਾ ਸੀ ਕਿ ਬਾਬਾ, ਅੱਗ ਵਿਚ ਸੰਗਲ ਗਰਮ ਕਰਕੇ; ਉਦੋਂ ਆਪਣੇ ਸਰੀਰ ਤੇ ਮਾਰਨਾ ਸ਼ੁਰੂ ਕਰ ਦਿੰਦਾ ਸੀ ਜਦੋਂ ਕਿ ਉਸਨੂੰ ਕਿਸੇ ਪੀਰ ਦੀ ਜਾਂ ਕਿਸੇ ਗੁਰੂ, ਚੇਲੇ ਦੀ ਪੌਣ ਆਈ ਹੁੰਦੀ ਹੈ। ਇਸੇ ਹੀ ਗੱਲ ਦੀ ਅਤੇ ਪੁੱਛਾਂ ਦੇਣ ਦੀ ਪਰਖ ਕਰਨ ਲਈ ਗੜ੍ਹਸ਼ੰਕਰ ਦੇ ਯੂਨਿਟ ਨੇ ਤਰਕਸ਼ੀਲ ਸੁਸਾਇਟੀ ਦੀਆਂ (23) ਸ਼ਰਤਾਂ ਸਮੇਤ ਬਾਬਾ ਗੁਰਦੇਵ ਰਾਮ, ਐਮ. ਸੀ. ਨੂੰ ਇਕ ਲੈਟਰ ਕੱਢਿਆ। ਇਸ ਤੋਂ ਬਾਦ ਸੁਸਾਇਟੀ ਦੇ ਮੈਂਬਰਾਂ ਨੇ ਬਾਬੇ ਨਾਲ ਖੁਦ ਸੰਪਰਕ ਕੀਤਾ ਸੁਸਾਇਟੀ ਮੈਂਬਰਾਂ ਨੇ, ਬਾਬੇ ਨੂੰ ਸੁਸਾਇਟੀ ਦੀਆਂ ਸ਼ਰਤਾਂ ਪੜ੍ਹਕੇ ਦੱਸੀਆਂ ਅਤੇ 23 ਵਿਚੋਂ ਕੋਈ ਇਕ ਸ਼ਰਤ ਪੂਰੀ ਕਰਕੇ 10 ਹਜ਼ਾਰ ਰੁਪਏ ਇਨਾਮ ਜਿੱਤਣ ਦੀ ਪੇਸ਼ਕਸ਼ ਕੀਤੀ, ਤਾਂ ਬਾਬਾ ਇਹ ਗੱਲ ਮੰਨਿਆ ਕਿ, 'ਮੇਰੇ ਕੋਲ ਕਿਸੇ ਕਿਸਮ ਦੀ ਅਜਿਹੀ ਕੋਈ ਗੈਬੀ ਸ਼ਕਤੀ ਨਹੀਂ ਹੈ ਜਿਸ ਨਾਲ ਕਿ ਮੈਂ ਤੁਹਾਡੀ ਕੋਈ ਇਕ ਸ਼ਰਤ ਪੂਰੀ ਕਰ ਸਕਾਂ। ਮੈਂ ਸੁਸਾਇਟੀ ਦੀਆਂ ਇਹਨਾਂ 23 ਸ਼ਰਤਾਂ ਵਿਚੋਂ ਕੋਈ ਵੀ ਸ਼ਰਤ ਕਿਸੇ ਵੀ ਤਰ੍ਹਾਂ ਪੂਰੀ ਨਹੀਂ ਕਰ ਸਕਦਾ।" ਸੁਸਾਇਟੀ ਨੇ ਜਦੋਂ ਇਹੀ ਗੱਲ ਉਸ ਨੂੰ ਲਿਖਤੀ ਰੂਪ ਵਿਚ ਦੇਣ ਨੂੰ ਕਿਹਾ ਗਿਆ ਤਾਂ ਉਸਨੇ ਲਿਖਤੀ ਰੂਪ ਵਿਚ ਸਬੂਤ ਦੇਣਾ ਨਾ ਮੰਨਿਆ। ਉਸਨੇ ਕੁਝ ਦਿਨਾਂ ਦੀ ਮੋਹਲਤ ਮੰਗੀ ਅਤੇ 22 ਨਵੰਬਰ, 86 ਨੂੰ ਮੈਂਬਰਾਂ ਨਾਲ ਗੱਲਬਾਤ ਕਰਨ ਲਈ ਕਿਹਾ।

ਇਸ ਵਕਫ਼ੇ ਦੌਰਾਨ ਬਾਬੇ ਨੇ ਕਾਫ਼ੀ ਨੱਠ-ਭੱਜ ਕੀਤੀ ਕਿ ਸੁਸਾਇਟੀ ਵਾਲੇ ਮੇਰਾ ਪਿੱਛਾ ਛੱਡ ਦੇਣ। ਸਾਡੇ ਭਰੋਸੇ-ਯੋਗ ਸੂਤਰਾਂ ਤੋਂ ਇਹ ਵੀ ਪਤਾ ਚੱਲਿਆ ਕਿ ਬਾਬਾ ਇਥੋਂ ਤਕ ਤਿਆਰ ਹੈ ਕਿ ਜੇਕਰ ਸੁਸਾਇਟੀ ਵਾਲੇ ਪੈਸਿਆਂ ਦੇ ਲਾਲਚ ਵਿਚ ਆਕੇ ਮੰਨ ਜਾਣ ਤਾਂ ਵੀ ਠੀਕ ਹੈ ਪਰ ਸੁਸਾਇਟੀ ਆਪਣੀ ਗੱਲ ਤੇ ਅੜੀ ਰਹੀ। ਜਦੋਂ ਬਾਬੇ ਦਾ ਕੋਈ ਵੀ ਚਾਰਾ ਨਾ ਚੱਲਿਆ ਤਾਂ ਉਸਨੇ 22 ਨਵੰਬਰ ਨੂੰ ਸੁਸਾਇਟੀ ਨੂੰ ਆਪਣੇ ਅੱਡੇ ਤੇ ਬੁਲਾਇਆ। ਸੁਸਾਇਟੀ ਮੈਂਬਰਾਂ ਦੇ ਜਾਣ ਤੋਂ ਪਹਿਲਾਂ ਹੀ ਬਾਬੇ ਦੇ ਸੱਦੇ ਤੇ ਆਏ ਹੋਏ ਕਾਫ਼ੀ ਗਿਣਤੀ ਵਿਚ ਸ਼ਰਧਾਲੂ, ਅਤੇ ਸ਼ਹਿਰ ਦੇ ਹੋਰ ਵੀ ਜ਼ਿੰਮੇਵਾਰ ਮੈਂਬਰ ਆਕੇ ਬੈਠੇ ਹੋਏ ਸਨ। ਜਿਨ੍ਹਾਂ ਵਿਚ ਡਾ: ਮਲਕੀਅਤ ਸਿੰਘ (ਸਾਬਕਾ ਪ੍ਰਧਾਨ ਨਗਰ ਪਾਲਿਕਾ) ਵੀ ਹਾਜ਼ਰ ਸਨ।

ਬਾਬੇ ਨੇ ਹਾਜ਼ਿਰ ਹੋਏ ਲੋਕਾਂ ਵਿਚ ਇਹ ਗੱਲ ਮੰਨੀ ਕਿ "ਮੈਂ ਅੱਜ ਤੋਂ ਬਾਅਦ ਕਦੇ ਵੀ ਪੁੱਛਾਂ ਦੇਣ ਦਾ ਕੰਮ ਨਹੀਂ ਕਰਾਂਗਾ ਅਤੇ ਨਾ ਹੀ ਅੱਜ ਤੋਂ ਬਾਅਦ ਮੈਨੂੰ ਪੌਣ ਆਵੇਗੀ। ਇਸ ਦੇ ਨਾਲ ਹੀ ਮੈਂ ਅੱਜ ਤੋਂ ਬਾਅਦ ਕਦੇ ਵੀ ਆਪਣੇ ਸਰੀਰ ਤੇ ਗਰਮ ਸੰਗਲ ਮਾਰਨ ਦਾ ਨਾਟਕ ਨਹੀਂ ਕਰਾਂਗਾ।" ਜਦੋਂ ਗਰਮ ਸੰਗਲ, ਪਿੰਡੇ ਤੇ ਮਾਰਨ ਵਾਲੀ ਗੱਲ ਬਾਬੇ ਨੂੰ ਪੁੱਛੀ ਕਿ ਕੀ ਬਾਬਾ ਤੇਰੇ ਕੋਲ ਕੋਈ ਗੈਬੀ ਸ਼ਕਤੀ ਤਾਂ ਨਹੀਂ ? ਤਾਂ ਉਸਨੇ ਨਿਮਝੂਣਾ ਜਿਹਾ ਹੋਕੇ ਜਵਾਬ ਦਿੱਤਾ, "ਨਹੀਂ। ਐਹੋ ਜਿਹੀ ਕੋਈ ਗੱਲ ਨਹੀਂ ਹੈ। ਜਦ ਬਾਬੇ ਕੋਲੋਂ ਸੰਗਲ ਬਾਰੇ ਭੇਤ ਪੁੱਛਿਆ ਗਿਆ ਕਿ ਕੀ ਤੂੰ ਸੰਗਲ ਨੂੰ ਫੜਨ ਵੇਲੇ ਕੋਈ ਕੈਮੀਕਲ ਹੱਥਾਂ ਤੇ ਲਾਉਂਦਾ ਹੈ ਜਾਂ ਸੰਗਲ ਹੀ ਕਿਸੇ ਹੋਰ ਕਿਸਮ ਦਾ ਹੈ, ਤਾਂ ਬਾਬੇ ਨੇ ਤਰਲਾ ਜਿਹਾ ਕੀਤਾ, "ਅਗਰ ਤੁਸੀਂ ਇਹ ਗੱਲ ਪੁੱਛੋਂ ਹੀ ਨਾ ਤਾਂ ਹੀ ਚੰਗਾ ਹੈ।" ਇਸਦੇ ਨਾਲ ਹੀ ਬਾਬੇ ਨੇ ਲੋਕਾਂ ਦੇ ਇਕੱਠ ਵਿਚ ਇਹ ਗੱਲ ਵੀ ਸਵੀਕਾਰ ਕੀਤੀ ਹੈ ਕਿ "ਅੱਜ ਤੱਕ ਮੈਂ ਜੋ ਵੀ ਕੀਤਾ ਹੈ ਉਹ ਸਭ ਪਾਖੰਡ ਕੀਤਾ ਹੈ ਅਤੇ ਆਪਣੀ ਕਮਾਈ ਕਰਨ ਲਈ ਕੀਤਾ ਹੈ।"

ਪੁੱਛਾਂ ਦੇਣ ਦਾ ਕੰਮ ਹਰੇਕ ਵੀਰਵਾਰ ਬੜੇ ਜ਼ੋਰ-ਸ਼ੋਰ ਨਾਲ ਚਲਦਾ ਹੁੰਦਾ ਸੀ। ਲੋਕਾਂ ਦੇ ਮਨਾਂ ਵਿਚ ਅੰਧਵਿਸਵਾਸ਼ ਹੋਣ ਕਰਕੇ ਹਰ ਵੀਰਵਾਰ ਬੜੇ ਉਤਸ਼ਾਹ ਨਾਲ ਆਇਆ ਕਰਦੇ ਸਨ। ਪਰ ਜਿਸ ਦਿਨ ਤੋਂ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦੇ ਗੜ੍ਹਸ਼ੰਕਰ ਯੂਨਿਟ ਨੇ ਇਸ ਪਾਖੰਡੀ ਅਤੇ ਮਹਾਂ ਧੋਖੇਬਾਜ਼ ਦੀ, ਭਰੇ ਇਕੱਠ ਵਿਚ ਅਸਲੀਅਤ ਨੰਗੀ ਕੀਤੀ ਹੈ ਉਸ ਦਿਨ ਤੋਂ ਉਸ ਦੇ ਸ਼ਰਧਾਲੂ ਉਸ ਨੂੰ ਰਾਮ-ਸੱਤ ਬੁਲਾਕੇ ਪਿੱਠ ਦਿਖਾ ਰਹੇ ਹਨ।



ਜਿਸ ਦਿਨ ਬਾਬੇ ਨੂੰ ਗੜ੍ਹਸ਼ੰਕਰ ਯੂਨਿਟ ਵਲੋਂ 23 ਸ਼ਰਤਾਂ ਸਮੇਤ ਸੁਸਾਇਟੀ ਦਾ ਚੈਲਿੰਜ ਪਹੁੰਚਿਆ ਸੀ ਬਾਬੇ ਨੂੰ ਤਾਂ ਉਸੇ ਦਿਨ ਹੀ ਚੈਲਿੰਜ ਪੜ੍ਹਕੇ ਹੱਥਾਂ ਪੈਰਾਂ ਦੀ ਪੈ ਗਈ ਸੀ। ਚੈਲਿੰਜ ਦੇ ਨਾਲ ਸੁਸਾਇਟੀ ਦੇ ਮੈਂਬਰਾਂ ਦੇ ਪਤੇ ਵੀ ਲਿਖੇ ਹੋਏ ਸਨ। ਬਾਬੇ ਨੇ ਉਹਨਾਂ ਵਿਰੁੱਧ ਕਾਫੀ ਗਲਤ ਪ੍ਰਚਾਰ ਲੋਕਾਂ ਅਤੇ ਆਪਣੇ ਸ਼ਰਧਾਲੂਆਂ ਵਿਚ ਕੀਤਾ। ਅੰਤ ਬਾਬੇ ਨੂੰ ਮੂੰਹ ਦੀ ਹੀ ਖਾਣੀ ਪਈ। .. ਜਿਸ ਨਾਲ ਕਾਫ਼ੀ ਚਿਰਾਂ ਤੋਂ ਚਲਦਾ ਆ ਰਿਹਾ ਲੁੱਟ ਦਾ ਅੱਡਾ, ਰੈਸ਼ਨੇਲਿਸ਼ਟ ਸੁਸਾਇਟੀ ਦੀ ਮਿਹਨਤ ਸਦਕਾ, ਬੰਦ ਹੋ ਗਿਆ।

ਇਸੇ ਤਰ੍ਹਾਂ ਹੀ ਗੜ੍ਹਸ਼ੰਕਰ ਵਿਚ ਹੀ ਇਕ ਹੋਰ ਪੁੱਛਾਂ ਦੇਣ ਵਾਲੀ "ਬੀਬੀ ਸਮੋਂ" ਵੀ ਸੁਸਾਇਟੀ ਦੀਆਂ 23 ਸ਼ਰਤਾਂ ਮੂਹਰੇ, ਹੱਥ ਖੜ੍ਹੇ ਕਰ ਗਈ ਤੇ ਪੁੱਛਾਂ ਦੇਣ ਦਾ ਕੰਮ ਠੱਪ ਕਰ ਗਈ।

ਮਨਜੀਤ ਗੜ੍ਹਸ਼ੰਕਰੀ

## ਪੱਖੋਵਾਲ ਦਾ ਸੰਗਲ ਤੋੜ ਸਾਧ ਭੱਜ ਨਿਕਲਿਆ

ਪਿੰਡ ਪੱਖੋਵਾਲ ਜ਼ਿਲਾ ਲੁਧਿਆਣਾ ਦੇ ਲੋਕਾਂ ਦੇ ਸੱਦੇ ਤੇ ਸੁਸਾਇਟੀ ਦੀ ਇਕਾਈ ਸੁਧਾਰ-ਬਜ਼ਾਰ ਦੇ ਮੈਂਬਰ ਪੱਖੋਵਾਲ ਪੁੱਜੇ। ਇਥੋਂ ਦਾ ਇਕ ਸਾਧ ਤਾਰਾ ਸਿੰਘ ਜੋ ਸੰਗਲ ਤੋੜ ਕੇ ਦੈਵੀ ਸ਼ਕਤੀ ਦਾ ਪ੍ਰਚਾਰ ਕਰਨ ਦਾ ਨਾਟਕ ਰਚ ਰਿਹਾ ਸੀ। ਉਹ ਆਪਣੇ 'ਚ ਭੂਤਾਂ ਵੀ ਬੁਲਾ-ਉਂਦਾ ਸੀ। ਜਿਸ ਤੇ ਲੋਕ ਉਸ ਦੇ ਚੱਕਰ 'ਚ ਫਸਦੇ ਜਾ ਰਹੇ ਸਨ।

ਪਿੰਡ ਦੇ ਲੋਕਾਂ ਨਾਲ ਸੁਸਾਇਟੀ ਦੇ ਮੈਂਬਰ ਉਸਦੇ ਘਰ ਪੁੱਜੇ ਤਾਂ ਬਾਬੇ ਵਿਚ 'ਪੌਣ' ਆਈ ਹੋਈ ਸੀ ਅਤੇ ਉਹ ਪੁੱਛਾਂ ਦੇ ਰਿਹਾ ਸੀ। ਸੁਸਾਇਟੀ ਦੇ ਮੈਂਬਰਾਂ ਅਤੇ ਲੋਕਾਂ ਨੂੰ ਵੇਖਕੇ ਉਸ ਦੀ ਪੌਣ ਬੰਦ ਹੋ ਗਈ ਅਤੇ ਉਹ ਸਾਧਾਰਨ ਹਾਲਤ 'ਚ ਬੈਠ ਗਿਆ। ਉਸ ਨੇ ਸਹਿਮੀ ਆਵਾਜ਼ 'ਚ ਸਾਡੇ ਆਉਣ ਦਾ ਕਾਰਨ ਪੁੱਛਿਆ। ਪਿੰਡ ਦੇ ਲੋਕਾਂ ਨੇ ਸੁਸਾਇਟੀ ਦੇ ਮੈਂਬਰਾਂ ਬਾਰੇ ਜਾਣਕਾਰੀ ਦਿੱਤੀ ਅਤੇ ਸੁਸਾਇਟੀ ਦੇ ਆਗੂਆਂ ਜਗਮੇਲ ਲੀਲ੍ਹ, ਅਮਰਜੀਤ ਅਕਾਲਗੜ੍ਹ, ਹਰੀਸ਼ ਪੱਖੋਵਾਲ ਨੇ ਸੁਸਾਇਟੀ ਦੇ ਚੈਲਿੰਜ ਬਾਰੇ ਦੱਸਿਆ ਅਤੇ ਬਾਬੇ ਨੂੰ ਕੋਈ ਵੀ ਦੈਵੀ ਸ਼ਕਤੀ ਵਿਖਾਉਣ ਲਈ ਕਿਹਾ। ਇਸ ਤੇ ਉਹ ਸਾਧ ਸਾਫ ਮੁਕਰ ਗਿਆ ਅਤੇ ਉਸ ਨੇ ਸਾਰੇ ਲੋਕਾਂ 'ਚ ਮੰਨਿਆ ਕਿ ਇਹ ਉਸਦਾ ਪਖੰਡ ਹੈ। ਉਹ ਕੋਈ ਸੰਗਲ ਨਹੀਂ ਤੋੜ ਸਕਦਾ। ਨਾਂ ਹੀ ਉਸ ਵਿਚ ਕੋਈ ਗੈਬੀ ਤਾਕਤ ਹੈ। ਬਾਬੇ ਨੇ ਆਪਣੇ ਪਖੰਡ ਤੋਂ ਲਿਖਤੀ ਰੂਪ 'ਚ ਤੋਬਾ ਕੀਤੀ। ਸੁਸਾਇਟੀ ਦੇ ਮੈਂਬਰਾਂ ਨੇ ਲੋਕਾਂ ਨੂੰ ਅਜਿਹੇ ਸਾਧਾਂ ਦੇ ਚੁੰਗਲ 'ਚ ਫਸਣ ਤੋਂ ਖਬਰਦਾਰ ਕੀਤਾ, ਮਾਨਸਿਕ ਬੀਮਾਰੀਆਂ ਦੇ ਸੁਸਾਇਟੀ ਵੱਲੋਂ ਵਿਗਿ-ਆਨਕ ਢੰਗ ਨਾਲ ਇਲਾਜ ਕੀਤੇ ਜਾਣ ਦੀ ਜਾਣਕਾਰੀ ਵੀ ਦਿਤੀ।

—ਜਗਮੇਲ ਸਿੰਘ ਲੀਲ੍ਹ
ਸਕੱਤਰ ਰ. ਸ. ਪ., ਸੁਧਾਰ ਬਾਜ਼ਾਰ ਇਕਾਈ

## ਤੇ ਫਿਰ ਪੁੱਛਾਂ ਦੇਣ ਦਾ ਮਾਹਿਰ ਅਖੌਤੀ ਸਿਆਣਾ ਮੰਨ ਗਿਆ

27 ਨਵੰਬਰ 1986 ਨੂੰ ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਲੱਖੇਵਾਲੀ ਦੇ ਜਨਰਲ ਸਕਤਰ ਰਾਮ ਸਵਰਨ ਸਿੰਘ 'ਆਜ਼ਾਦ' ਤੇ ਸੁਸਾਇਟੀ ਦੇ ਹਮਦਰਦ ਸਾਥੀ ਕ੍ਰਿਸ਼ਨ ਚੰਦ ਰੁਪਾਣਾ ਨੇ ਲੰਬੀ (ਫਰੀਦਕੋਟ) ਵਿਖੇ ਪੁੱਛ ਦੇਣ ਦੇ ਮਾਹਿਰ ਅਖੌਤੀ ਸਿਆਣੇ ਤੋਂ ਦਲੀਲਾਂ ਸਮੇਤ ਇਹ ਮਨਵਾਇਆ ਕਿ ਭੂਤ, ਪ੍ਰੇਤ, ਜਾਦੂ, ਟੂਣੇ ਸਭ ਬਕਵਾਸ ਹੈ। 'ਨੀਲਾ' ਨਾਂ ਦਾ ਇਹ ਸਿਆਣਾ ਲੰਬੀ ਇਲਾਕੇ 'ਚ ਪੁੱਛ ਦੇਣ ਲਈ ਕਾਫੀ ਚਰਚਿਤ ਹੈ ਜਦ ਤਰਕਸ਼ੀਲ ਸਾਥੀ ਸਿਆਣੇ ਦੇ 'ਦਰਬਾਰ' 'ਚ ਪੁੱਜੇ ਤਾਂ 'ਅਖੌਤੀ ਸਿਆਣਾ ਆਪਣੇ ਦਸ ਕੁ ਵਿਸ਼ਵਾਸ ਪਾਤਰ ਚੇਲਿ-ਆਂ ਵਿਚ ਬੈਠਾ ਆਰਾਮ ਫਰਮਾ ਰਿਹਾ ਸੀ। ਤਰਕਸ਼ੀਲਾਂ ਦੀ ਪੁੱਛ ਦੇ ਜੁਆਬ 'ਚ ਅਖੌਤੀ ਸਿਆਣੇ ਨੇ ਤਰਕਸ਼ੀਲਾਂ ਨੂੰ ਢਾਲਾ ਲਾਉਣ ਲਈ ਕਿਹਾ। ਤਰਕਸ਼ੀਲਾਂ ਨੇ ਸਿਆਣੇ ਤੋਂ ਪੁੱਛਿਆ ਕਿ ਇਨ੍ਹਾਂ ਟੂਣਿਆਂ, ਢਾਲਿਆਂ 'ਚ ਅਜਿਹੀ ਕਿਹੜੀ ਗੈਬੀ ਸ਼ਕਤੀ ਹੈ ਜੋ ਰੋਗੀਆਂ ਨੂੰ ਠੀਕ ਕਰਦੀ ਹੈ ? ਤੇ ਸਿਆਣੇ ਨੇ ਕਿਹਾ—ਇਹ ਤੇ ਵਿਸਵਾਸ਼ ਦੀ ਗੱਲ ਹੈ।

ਤਰਕਸ਼ੀਲਾਂ ਦੇ ਇਹ ਪੁੱਛਣ ਤੇ ਕਿ ਭੂਤਾਂ, ਪ੍ਰੇਤਾਂ, ਚੁੜੇਲਾਂ ਦੀ ਕੋਈ ਹੋਂਦ ਵੀ ਹੈ ? ਸਿਆਣਾ ਚੁੱਪ ਕਰ ਗਿਆ ਇੰਜ ਲਗਦਾ ਸੀ ਕਿ ਉਹ ਤਰਕਸ਼ੀਲਾਂ ਦੇ ਮਕਸਦ ਨੂੰ ਸਮਝ ਗਿਆ ਹੋਵੇ। ਜਦ ਤਰਕਸ਼ੀਲਾਂ ਨੇ ਸਿਆਣੇ ਤੋਂ ਪੁੱਛਿਆ ਕਿ ਇਹ ਭੂਤ, ਪ੍ਰੇਤ ਤੇ ਚੁੜੇਲਾਂ ਚੀਥੜੇ ਕੱਪੜਿਆਂ ਤੇ ਕੰਗਾਲ ਘਰਾਂ 'ਚ ਹੀ ਕਿਉਂ ਵੜਦੇ ਹਨ ? ਉਹ ਸਾਫ-ਸੁਥਰੇ ਜਗੀਰਦਾਰਾਂ ਦੇ ਘਰਾਂ ਵਿਚ ਕਿਉਂ ਨਹੀਂ ਵੜਦੇ ? ਜਿੱਥੇ ਕਿ ਉਨ੍ਹਾਂ ਦੀ ਹਰ ਮੰਗ ਪੂਰੀ ਹੋ ਸਕਦੀ ਹੈ ? ਤਾਂ ਫਿਰ ਅਖੌਤੀ ਸਿਆਣੇ ਕੋਲ ਕੋਈ ਜਵਾਬ ਨਹੀਂ ਸੀ। ਜਦ ਸਿਆਣੇ ਨੇ ਇਹ ਕਿਹਾ ਕਿ 'ਪੰਜਾਬ' 'ਚ ਪੁੱਛ ਦੇਣ ਵਾਲੇ ਬਹੁਤ ਪਹੁੰਚੇ ਹੋਏ ਲੋਕ ਬੈਠੇ ਹਨ ਤਾਂ ਤਰਕਸ਼ੀਲਾਂ ਨੇ ਕਿਹਾ ਕਿ ਫਿਰ ਉਹ ਸਰਕਾਰ ਨੂੰ ਕਿਸੇ ਮਾੜੀ ਘਟਨਾ ਵਾਪਰਨ ਤੋਂ ਪਹਿਲਾਂ ਸੂਚਿਤ ਕਿਉਂ ਨਹੀਂ ਕਰ ਦਿੰਦੇ ? ਹਾਂ ! ਸਾਡੇ ਦੇਸ਼ ਵਿਚ ਬਹੁਤ 'ਪਹੁੰਚੇ ਹੋਏ' ਲੋਕ ਹਨ ਜੋ ਨੇਕ ਕੰਮ ਕਰਨ ਦੀ ਬਜਾਏ ਮਨੁੱਖਤਾ ਦੀ ਲੁੱਟ ਕਰ ਰਹੇ ਹਨ ਤਾਂ ਫਿਰ, ਅਖੌਤੀ ਸਿਆਣੇ ਕੋਲ ਕੋਈ ਜਵਾਬ ਨਹੀਂ ਸੀ। ਅਖੌਤੀ ਸਿਆਣਾ ਤਰਕਸ਼ੀਲ ਸੁਸਾਇਟੀ ਤੋਂ ਵੀ ਜਾਣੂ ਸੀ ਤੇ ਉਥੇ ਬੈਠੇ ਲੋਕਾਂ 'ਚ ਇਹ ਗਲਤ ਫਹਿਮੀ ਫੈਲਾ ਰਿਹਾ ਸੀ ਕਿ ਉਨਾਂ ਕੋਲ ਤਾਂ 'ਵੱਡਾ ਜਾਦੂ' ਹੈ, ਜਿਸ ਕਾਰਣ ਉਹ ਚੇਲਿਆਂ ਦੇ 'ਛੋਟੇ ਜਾਦੂ' ਨੂੰ ਨਾਕਾਰਾ ਕਰ ਦਿੰਦੇ ਹਨ। ਤਰਕਸ਼ੀਲਾਂ ਨੇ ਅਖੌਤੀ ਸਿਆਣੇ ਨੂੰ ਕਿਹਾ ਕਿ ਜਾਦੂ ਇਕ ਕਲਾ ਹੈ—ਇਹ ਕਿਸੇ ਗੈਬੀ ਸ਼ਕਤੀ ਦਾ ਨਾਂ ਨਹੀਂ ਹੈ—ਉਨ੍ਹਾਂ ਇਹ ਵੀ ਕਿਹਾ ਕਿ ਸੁਸਾਇਟੀ ਵਾਲਿਆਂ ਕੋਲ ਕਿਸੇ ਕਿਸਮ ਦਾ ਜਾਦੂ ਨਹੀਂ ਹੈ, ਉਨ੍ਹਾਂ ਦੀ ਗੱਲ ਕਰਨ ਦਾ ਢੰਗ ਵਿਗਿਆਨਕ ਹੈ। ਤਰਕਸ਼ੀਲਾਂ ਨੇ ਅਖੌਤੀ ਸਿਆਣੇ ਨੂੰ ਇਹ ਵੀ ਕਿਹਾ ਕਿ ਜੇਕਰ ਤੂੰ ਜਾਂ ਤੇਰਾ ਕੋਈ ਉਸਤਾਦ ਚੇਲਾ, ਗੁਰੂ ਆਪਣੀ ਕੋਈ ਗੈਬੀ ਸ਼ਕਤੀ ਵਿਖਾ ਸਕਦਾ ਹੈ ਤਾਂ ਅਸੀਂ 'ਰੈਸ਼ਨੇ-ਲਿਸਟ ਸੁਸਾਇਟੀ, ਪੰਜਾਬ ਵਲੋਂ ਰੱਖਿਆ ਦਸ ਹਜ਼ਾਰ ਰੁਪਏ ਦਾ ਇਨਾਮ ਦਿਵਾ ਸਕਦੇ ਹਾਂ, ਇਹ ਸੁਣਕੇ ਅਖੌਤੀ ਸਿਆਣਾ ਸ਼ਾਂਤ ਹੋ ਗਿਆ ਸਾਰੀ ਗੱਲਬਾਤ ਦੌਰਾਨ ਅਖੌਤੀ ਸਿਆਣੇ ਨੇ ਮੰਨਿਆ ਕਿ ਜਾਦੂ, ਟੂਣੇ, ਭੂਤ, ਪ੍ਰੇਤ ਸਭ ਝੂਠ ਹੈ.. ਅੰਧ ਵਿਸਵਾਸ਼ ਹੈ ਤੇ ਲੋਕਾਂ ਦੇ ਚੇਤਨ ਹੋਣ ਨਾਲ ਹੀ ਇਨ੍ਹਾਂ ਸਭ ਦੁਕਾਨਾਂ ਦਾ ਅੰਤ ਹੋ ਜਾਵੇਗਾ।

ਰਾਮ ਸਵਰਨ ਸਿੰਘ 'ਆਜ਼ਾਦ'

o

## ਹਮਾਰਾ ਪਿਆਰਾ ਹਿੰਦੋਸਤਾਨ

ਵਿਕਾਸਪੁਰੀ, ਦਿੱਲੀ ਦੇ ਮਾਂਗੇਰਾਮ ਨੇ ਆਪਣੇ ਅੱਠ ਸਾਲਾ ਪੁੱਤਰ ਰਾਮ ਸੇਵਕ ਦੀ ਗਰਦਨ ਦੈਵੀ ਚਮਤਕਾਰ ਦੀ ਆਸ਼ਾ ਵਿਚ ਕੁਹਾੜੀ ਨਾਲ ਕੱਟ ਦਿੱਤੀ। ਮਾਂਗੇ ਰਾਮ ਨੂੰ ਵਿਸਵਾਸ਼ ਸੀ ਕਿ ਦੈਵੀ ਚਮਤਕਾਰ ਨਾਲ ਉਸ ਦਾ ਪੁੱਤਰ ਮੁੜ ਜ਼ਿੰਦਾ ਹੋ ਜਾਵੇਗਾ। ਉਸ ਦੇ ਇਸ ਕੰਮ ਤੋਂ ਰੱਬ ਸਭ ਨੂੰ ਸੁੱਖ ਦੇਵੇਗਾ, ਅਤੇ ਸਾਰਿਆਂ ਨੂੰ ਸ਼ਾਂਤੀ ਮਿਲੇਗੀ।

ਇਹ ਘਟਨਾ 7 ਜੁਲਾਈ ਦੀ ਹੈ। ਦੱਸਿਆ ਜਾਂਦਾ ਹੈ ਕਿ ਤਿੰਨ ਚਾਰ ਦਿਨ ਪਹਿਲਾਂ ਮਾਂਗੇਰਾਮ "ਯਸੂ ਪ੍ਰਭੂ ਦਾ ਚਮਤਕਾਰ" ਨਾਂ ਦੀ ਇਕ ਕਿਤਾਬ ਲੈ ਕੇ ਆਇਆ, ਜਿਸ 'ਚ ਲਿਖਿਆ ਸੀ ਕਿ ਪ੍ਰਭੂ ਦੇ ਅਸ਼ੀਰਵਾਦ ਨਾਲ ਇਕ ਬੱਚਾ ਮਰਨ ਪਿਛੋਂ ਜਿਉਂਦਾ ਹੋ ਗਿਆ ਅਤੇ ਉਸ ਦੇ ਬਲੀਦਾਨ ਤੋਂ ਪ੍ਰਸੰਨ ਹੋ ਕੇ ਪ੍ਰਭੂ ਨੇ ਪੂਰੇ ਸੰਸਾਰ ਨੂੰ ਸ਼ਾਂਤੀ ਅਤੇ ਸੁਖ ਦਾ ਵਰਦਾਨ ਦਿੱਤਾ। ਪੁਸਤਕ ਦੀਆਂ ਇਨ੍ਹਾਂ ਸਤਰਾਂ ਤੋਂ ਪ੍ਰਭਾਵਿਤ ਹੋ ਕੇ ਮਾਂਗੇਰਾਮ ਨੇ ਆਪਣੇ ਇਕਲੌਤੇ ਪੁੱਤਰ ਨੂੰ ਅਮਰ ਕਰਨ ਅਤੇ ਸਭ ਨੂੰ ਸੁਖ ਸ਼ਾਂਤੀ ਮਿਲਣ ਦੀ ਭਾਵਨਾ ਨਾਲ ਉਸ ਦਾ ਬਲੀਦਾਨ ਕਰਨ ਦੀ ਸੋਚੀ। ਉਸ ਨੇ ਆਪਣੇ ਪੁੱਤਰ ਨੂੰ ਕੁਹਾੜੀ ਨਾਲ ਵੱਢ ਦਿੱਤਾ। ਜੇਲ੍ਹ ਜਾਣ ਤੱਕ ਵੀ ਮਾਂਗੇਰਾਮ ਨੂੰ ਵਿਸਵਾਸ਼ ਸੀ ਕਿ ਉਸ ਦਾ ਪੁੱਤਰ ਮੁੜ ਜਿਉਂਦਾ ਹੋਵੇਗਾ।

(ਸੁਚੇਤਨਾ ਚੋਂ ਧੰਨਵਾਦ ਸਹਿਤ)



## ਹੱਡ-ਬੀਤੀਆਂ ਜੱਗ-ਬੀਤੀਆਂ

## ਮੇਰੇ ਮਿੱਤਰ ਦੇ ਕਾਤਲ–ਅੰਧ ਵਿਸ਼ਵਾਸ

ਗੱਲ ਕਿਥੋਂ ਸ਼ੁਰੂ ਕਰਾਂ? ਗਲ ਇਥੋਂ ਸ਼ੁਰੂ ਕਰਦਾ ਹਾਂ ਮੈਂ ਛੋਟਾ ਹੁੰਦਾ ਆਪਣੇ ਨਾਨਕੇ ਰਹਿੰਦਾ ਸੀ। ਉਥੇ ਪੜਦਿਆਂ ਮੇਰੀ ਸਭ ਨਾਲੋਂ ਵਧ ਦੋਸਤੀ ਜਿੰਨਾਂ ਬੰਦਿਆਂ ਨਾਲ ਸੀ, ਉਨ੍ਹਾਂ ਚੋਂ ਇਕ ਮੇਰਾ ਦੋਸਤ ਬਿੰਦੀ ਸੀ। ਅਸੀਂ ਇਕੱਠੇ ਬੈਠ ਫੱਟੀ ਲਿਖਦੇ ਇੱਕ ਹੀ ਦਵਾਤ ਵਿੱਚੋਂ ਡੁਬਕੇ ਲਾ ਕੇ ਲਿਖਦੇ। ਇਕ ਦਿਨ ਸ਼ਾਮ ਦਾ ਵੇਲਾ ਸੀ। ਮੇਰੀ ਨਾਨੀ ਕਹਿੰਦੀ ਜਾਉ ਗੁਰਦੁਵਾਰੇ ਮੱਥਾ ਟੇਕ ਕੇ ਆਉ। ਅਸੀ: ਮਿਠੀਆਂ ਚੀਜਾਂ ਖਾਂਣ ਦੇ ਬੜੇ ਸ਼ੌਕੀਨ ਸੀ ਪਰ ਸਾਨੂੰ ਮਿਠਾਈ ਕਦੇ ਵੀ ਨਹੀਂ ਸੀ ਮਿਲੀ। ਮਿਠਾਈ ਖਾਣ ਦੇ ਲਾਲਚ ਨੂੰ ਅਸੀਂ ਦੋਨੇ ਮੱਥਾ ਟੇਕਣ ਗਏ ਤਾਂ.....ਪਰ ਜਿੱਥੇ ਉਹ ਗੁਰਦੁਆਰਾ ਸੀ ਉਥੇ ਇਕ ਸਮਾਧ ਵੀ ਹੈ ਜੋ ਸ਼ਹੀਦ ਬਾਬਾ ਸੰਤਾ ਸਿੰਘ (ਗਦਰ ਪਾਰਟੀ) ਦੀ ਹੈ। (ਕਿੰਨੀ ਅਫਸੋਸ ਦੀ ਗੱਲ ਹੈ ਕਿ ਲੋਕ ਉਸ ਦੀ ਇਜ਼ਤ ਕਰਨ ਦੀ ਬਜਾਏ ਉਸ ਨੂੰ ਦੇਵੀ ਦੇਵਤਿਆਂ ਵਾਂਗ ਪੂਜਣ ਲਗ ਗਏ ਹਨ। ਹਾਲਾਂ ਕਿ ਨਵੀਂ ਪਨੀਰੀ ਨੂੰ ਉਸ ਸਮਾਧ ਬਾਰੇ ਕੁਝ ਨਹੀਂ ਪਤਾ) ਖੈਰ ਜਦੋਂ ਅਸੀਂ ਮੱਥਾ ਟੇਕਣ ਗਏ ਤਾਂ ਸਮਾਧ ਤੇ ਲੱਡੂ ਪਤਾਸੇ ਤੇ ਕੁਝ ਬਰਫੀ ਦੇ ਟੁਕੜੇ ਪਏ ਸਨ। ਸਾਡਾ ਚਿਤ ਕੀਤਾ ਕਿ ਖਾਧੇ ਜਾਣ ਮੈਂ ਵਹਿ-ਗੁਰੂ ਕਹਿ ਕੇ ਇਕ ਪਤਾਸੇ ਨੂੰ ਮੂੰਹ ਵਿੱਚ ਪਾ ਲਿਆ ਕਿਉਂਕਿ ਅਸੀਂ ਸੁਣਿਆ ਸੀ ਕਿ ਜੇ ਵਹਿਗੁਰੂ ਕਹਿ ਕੇ ਮੱਥਾ ਟੇਕ ਕੇ ਕੋਈ ਚੀਜ਼ ਚੁਕ ਲਈਏ ਤਾਂ ਬਾਬਾ ਕੁਝ ਨਹੀਂ ਆਖਦਾ। ਹੌਲੀ ਹੌਲੀ ਅਸੀਂ ਉਥੋਂ ਸਾਰਾ ਸਮਾਨ ਚੁਕ ਕੇ ਖਾ ਗਏ। ਬਾਅਦ ਵਿੱਚ ਸਾਨੂੰ ਇੰਝ ਲਗਿਆ ਜਿਵੇਂ ਕੋਈ ਸ਼ੈ ਸਾਡੇ ਵਲ ਖੜਕਾ ਕਰਦੀ ਆ ਰਹੀ ਹੈ। ਕੁਝ ਦੇਰ ਤਾਂ ਅਸੀਂ ਖੜੇ ਰਹੇ ਇਕ ਦਮ ਫਿਰ ਜੋਰ ਵਾਲਾ ਖੜਾਕ ਹੋਇਆ ਤਾਂ ਅਸੀਂ ਉਥੋਂ ਏਨੀ ਤੇਜ਼ ਦੌੜੇ ਕਿ ਸੌ ਮੀਟਰ ਰੇਸ ਵਾਲਾ ਵੀ ਨਾ ਦੌੜਦਾ ਹੋਵੇਗਾ। ਸਾਡੀਆਂ ਚਪਲਾਂ ਤੇ ਕੜਾਹ ਵਾਲੀ ਥਾਲੀ ਉਥੇ ਰਹਿ ਗਈ। ਅਸੀਂ ਕਾਫੀ ਦੂਰ ਜਾ ਕੇ ਖੜੇ। ਫਿਰ ਸਾਡੇ ਦੋਨਾਂ ਵਿਚ ਇਹ ਹਿੰਮਤ ਨਾ ਪਵੇ ਕਿ ਚਪਲਾਂ ਤੇ ਥਾਲੀ ਚੁੱਕ ਲਿਆਈਏ ਮੈਂ ਥੋੜਾ ਘੱਟ ਡਰਪੋਕ ਸੀ ਮੈਂ ਥਾਲੀ ਚੁਕਣ ਗਿਆ ਭਾਵੇਂ ਮੈਂ ਦਿਲ ਕਰੜਾ ਕਰਕੇ ਥਾਲੀ ਤੇ ਦੋਨਾ ਦੀਆਂ ਚਪਲਾਂ ਚੁੱਕ ਲਈਆਂ ਪਰ ਮੈਨੂੰ ਇੰਝ ਜਾਪਿਆ ਕਿ ਉਥੇ ਕੋਈ ਹੈਗਾ। ਸਮਾਧ ਦੇ ਪਰਲੇ ਪਾਸੇ ਜਰਾ ਗਰਦਨ ਉਪਰ ਚਕ ਕੇ ਵੇਖਿਆ ਸੱਚੀਂ ਇੱਕ ਆਦਮੀ ਬੈਠਾ ਸੀ। ਮੈਂ ਦੁਆਰਾ ਵੇਖਣ ਦੀ ਕੋਸ਼ਿਸ਼ ਨਹੀਂ ਕੀਤੀ ਅਤੇ ਭੱਜ ਲਿਆ ਬਸ। ਫਿਰ ਅਸੀਂ ਉਥੋਂ ਜਿਉਂ ਭੱਜੇ ਘਰ ਆਕੇ ਦਮ ਲਿਆ ਰਾਤ ਨੂੰ ਬਿੰਦੀ ਨੂੰ ਡਰ ਦੇ ਕਾਰਨ ਬੁਖਾਰ ਚੜ ਗਿਆ ਸਵੇਰੇ ਜਦੋਂ ਪਤਾ ਲਗਿਆ ਕਿ ਉਹ ਕੌਣ ਸੀ। ਉਹ ਸੀ ਸਾਡੇ ਪਿੰਡ ਦਾ ਸ਼ੁਦਾਈ ਜ਼ੈਬੀ। ਉਹ ਸਮਾਧ ਦੇ ਪਿਛੇ ਬੈਠਾ ਹੀ ਬੋਲਦਾ ਸੀ। ਤੇ ਖੜਕਾ ਵੀ ਉਸ ਕੀਤਾ ਸੀ। ਪਰ ਬਿੰਦੀ ਦਾ ਡਰ ਨਹੀਂ ਗਿਆ। ਪੂਰਾ ਇਕ ਹਫਤਾ ਬੁਖਾਰ ਚੜ੍ਹਦਾ ਰਿਹਾ। ਘਰਦਿਆ ਨੇ ਡਾਕਟਰ ਨੂੰ ਵਿਖਾਇਆ ਕਹਿੰਦੇ ਤਈਆ ਤਾਪ ਹੈ ਸੱਜਣ ਚੂੜੇ ਤੋਂ ਧਾਗਾ ਕਰ-ਵਾ ਲਿਆਉ ਪਰ ਧਾਗੇ ਨਾਲ ਬੁਖਾਰ ਨਾ ਉਤਰਿਆ ਇਕ ਰਾਤ ਉਸਦੀ ਹਾਲਤ ਜਿਆਦਾ ਖਰਾਬ ਹੋ ਗਈ ਚੱਕ ਕੇ ਸਮਰਾਲੇ ਲੈ ਆਂਦਾ। ਸਾਡੇ ਦੇਸ਼ ਦੇ ਹਸਪਤਾਲਾ ਦੀ ਹਾਲਤ ਬਾਰੇ ਤਾਂ ਤੁਸੀਂ ਜਾਣਦੇ ਹੀ ਹੋ ਉਨ੍ਹਾਂ ਨੇ ਸਾਂਭਿਆ ਨਹੀਂ। ਲੁਧਿਆਣੇ ਲੈ ਗਏ। ਪਾਣੀ ਮੁਕ ਗਿਆ ਸੀ ਤੇ ਦੂਸਰੇ ਦਿਨ ਬਿੰਦੀ ਸਵੇਰੇ 8 ਵਜੇ.........

ਭਾਵੇਂ ਉਸਨੂੰ ਅਸੀਂ ਬਥੇਰਾ ਕਿਹਾ ਕਿ ਉਹ ਤਾਂ ਜ਼ੈਬੀ ਕਮਲਾ ਸੀ। ਪਰ ਉਹ ਬੁਖਾਰ ਵਿੱਚ ਵੀ ਇੱਕੋ ਗਲ ਕਹਿੰਦਾ ਸੀ "ਬਾਬਾ ਜੀ ਮੁੜ ਕੇ ਪਤਾਸੇ ਨਹੀਂ ਖਾਊਂ ਮੈਨੂੰ ਮਾਫੀ ਦੇ ਦਿਉ" ਤੇ ਜਦੋ ਉਸ ਨੂੰ ਜਲਾਉਣ ਗਏ ਮੈਂ ਤੇ ਪੰਮੀ ਬਹੁਤ ਰੋਏ। ਸਾਨੂੰ ਘਰਦਿਆਂ ਬਾਹਾਂ ਤੋਂ ਫੜਿਆ ਸੀ ਤੇ ਅਸੀਂ ਦੋਨੋਂ ਇੱਕ ਗੱਲ ਦੀ ਰੱਟ ਲਈ ਜਾ ਰਹੇ ਸੀ "ਹਾਏ ਉਏ ਅਸੀਂ ਵੀ ਬਿੰਦੀ ਨਾਲ ਜਾਣਾ।"

ਸਾਧਾਂ ਚੇਲਿਆਂ ਆਦਿ ਵਲੋਂ ਅਕਸਰ ਹੀ ਸਮਾਧਾਂ, ਮੜੀਆਂ ਜਾਂ ਹੋਰ ਅਜਿਹੀਆਂ ਥਾਵਾਂ ਬਾਰੇ ਬਹੁਤ ਵਹਿਮ ਫੈਲਾਇਆ ਹੋਇਆ ਹੈ ਅਤੇ ਜਿਨ੍ਹਾਂ ਬਾਰੇ ਲੋਕਾਂ ਦੇ ਮਨਾਂ ਵਿੱਚ ਹਊਆ ਖੜਾ ਕੀਤਾ ਹੋਇਆ ਹੈ। ਵਹਿਮੀ ਲੋਕ

ਇਸਨੂੰ ਹੋਰ ਪ੍ਰਚਾਰਦੇ ਹਨ। ਅਤੇ ਉਹਨਾਂ ਤੋਂ ਇਹ ਗੱਲਾਂ ਬੱਚਿਆਂ ਵਿੱਚ ਚਲੀਆਂ ਜਾਂਦੀਆਂ ਹਨ। ਇਹ ਅਜਿਹੇ ਲੋਕਾਂ ਵਲੋਂ ਫੈਲਾਇਆ ਗਿਆ ਡਰ ਹੀ ਸੀ ਜੋ ਮੇਰੇ ਦੋਸਤ ਦੀ ਮੌਤ ਦਾ ਕਾਰਨ ਬਣਿਆ। ਜੇ ਸਾਡੇ ਮਾਂ ਬਾਪ ਇਨ੍ਹਾਂ ਗੱਲਾਂ ਨੂੰ ਜਾਣਦੇ ਹੁੰਦੇ ਅਤੇ ਬੱਚਿਆਂ ਦੇ ਮਨਾਂ ਨੂੰ ਅਜਿਹੇ ਝੂਠੇ ਪਰਚਾਰ ਤੋਂ ਸਾਫ ਰਖਿਆ ਹੁੰਦਾ ਤਾਂ ਸ਼ਾਇਦ ਇਹ ਭਾਣਾ ਨਾ ਵਾਪਰਦਾ। ਕਿਸੇ ਹੋਰ ਦੇ ਦੋਸਤ ਨਾਲ ਇਸ ਤਰਾਂ ਨਾ ਹੋਵੇ। ਇਹ ਲਈ ਤਰਕਸ਼ੀਲ ਸੋਚ ਵਾਲੇ ਲੋਕਾਂ ਦੇ ਮਨਾਂ ਵਿੱਚ ਚਾਨਣ ਪਾਉਣ ਦੀ ਕੋਸ਼ਿਸ਼ ਕਰ ਰਹੇ ਹਨ। ਮੈਂ ਉਹਨਾਂ ਦਾ ਧੰਨਵਾਦੀ ਹਾਂ।

ਦਲਜੀਤ ਸ਼ਾਹੀ
ਲੋਕ ਕਲਾ ਮੰਚ, ਮਾਛੀਵਾੜਾ।

## ਧਰਮ ਦੇ ਨਾਂ ਤੇ

ਸਾਡਾ ਬੀ. ਐਸ. ਸੀ. ਦੀਆਂ ਲੜਕੀਆਂ ਦਾ ਗਰੁੱਪ ਚੰਡੀਗੜ੍ਹ ਦੇ ਸੈਕਟਰ 14 ਦੀ ਲੇਬਰ ਕਲੋਨੀ ਵਿੱਚ ਕੈਂਪ ਲਾਉਣ ਗਿਆ। ਛੋਟੀਆਂ ਛੋਟੀਆਂ ਝੁੱਗੀਆਂ ਬਣਾਕੇ ਰਹਿ ਰਹੇ ਇਹ ਪ੍ਰੀਵਾਰ ਜ਼ਿਆਦਾਤਰ ਮਦਰਾਸੀ ਸਨ। ਇੱਕ ਇੱਕ ਝੁੱਗੀ ਵਿਚ ਸਮੁੱਚਾ ਪ੍ਰੀਵਾਰ, ਰਸੋਈ, ਅਤੇ ਸੌਣ ਕਮਰਾ। ਕਈ ਘਰਾਂ ਚੋਂ ਬਿਨਾਂ ਦਰਵਾਜ਼ੇ ਦੇ ਗੁਸਲਖਾਨਾ ਪਾਣੀ ਦਾ ਨਾਕਸ ਪ੍ਰਬੰਧ। ਬੱਚਿਆਂ ਦੀ ਹਾਲਤ ਵੇਖਣੀ ਮੁਸ਼ਕਲ ਸੀ। ਇਸ ਤਰਾਂ ਲਗਦਾ ਸੀ ਜਿਵੇਂ ਉਹ ਗੰਦਗੀ ਦੇ ਜੀਵ ਹੋਣ। ਉਨਾਂ ਦੀ ਹਾਲਤ ਵੇਖਕੇ ਮਨੁੱਖ ਦੇ ਸਭਿਆ ਹੋਣ ਤੇ ਸ਼ਰਮ ਆ ਰਹੀ ਸੀ।

ਉਸ ਕਾਲੋਨੀ ਵਿਚ ਇੱਕ ਮੰਦਰ ਵੇਖਿਆ। ਜਿੰਨਾਂ ਖਰਚ ਉਸ ਮੰਦਰ ਦੀ ਸ਼ਾਨੋ-ਸ਼ੌਕਤ, ਚਾਰ ਦੀਵਾਰੀ ਅਤੇ ਰੰਗਸਾਜ਼ੀ ਤੇ ਲੱਗਿਆ ਸੀ, ਉਹ ਇਸ ਕਲੋਨੀ ਦੇ ਵਾਸੀਆਂ ਨੂੰ ਘੱਟੋ ਘੱਟ ਰਹਿਣ ਸਹੂਲਤਾਂ ਦੇਣ ਲਈ ਕਾਫੀ ਜਾਪਦਾ ਸੀ। ਉਥੇ ਬੈਠੇ ਪੁਜਾਰੀਆਂ ਅਤੇ ਪ੍ਰਬੰਧਕਾਂ ਨੂੰ ਇਹ ਸੋਚਣ ਦੀ ਭਲਾ ਕੀ ਲੋੜ ਹੈ? ਮੰਦਰ ਦੇ ਖੜਕਦੇ ਟਲ ਹੀ ਇੰਨਾਂ ਲਈ ਸਭ ਕੁਝ ਹਨ। ਮੰਦਰ ਦੇ ਨਾਲ ਇਕ ਗੁਰਦੁਆਰਾ ਉਸਾਰੀ ਅਧੀਨ ਸੀ। ਅਸੀਂ ਤਿੰਨ ਚਾਰ ਕੁੜੀਆਂ ਅੰਦਰ ਚਲੀਆਂ ਗਈਆਂ। ਇਕ ਕਮਰਾ ਉਸਾਰਿਆ ਹੋਇਆ ਸੀ ਬਾਕੀ ਚੋ ਉਸਾਰੀ ਦਾ ਕੰਮ ਚਲ ਰਿਹਾ ਸੀ। ਉਥੇ ਹਾਜ਼ਰ ਇਕ ਬਾਬਾ ਜੀ ਨੇ ਦਸਿਆ ਕਿ ਬਿਲਡਿੰਗ ਦੀ ਉਸਾਰੀ ਲਈ ਇਕ ਕਮੇਟੀ ਬਣੀ ਹੋਈ ਹੈ ਜੋ ਕਾਲੋਨੀ ਵਾਲਿਆਂ ਤੋਂ ਪੈਸੇ ਦੀ ਉਗਰਾਹੀ ਕਰਦੀ ਹੈ। ਸੰਗਤਾਂ ਦੀ ਕਿਰਪਾ ਨਾਲ ਕਮਰਿਆਂ ਤੇ ਲੈਂਟਰ ਪੈਣ ਵਾਲਾ ਹੈ। ਕੁਝ ਪੈਸਾ ਸਰਕਾਰ ਨੇ ਵੀ ਦਿੱਤਾ ਹੈ।

ਕਾਲੋਨੀ ਦੇ ਵਾਸੀ ਸਹੂਲਤਾਂ ਤੋਂ ਵਾਂਝੇ ਗੰਦਗੀ ਚੋ ਕਿੰਨਾਂ ਚਿਰ ਰੀਂਗਦੇ ਰਹਿਣਗੇ ਅਤੇ ਕਿੰਨਾਂ ਚਿਰ ਇੰਨਾਂ ਧਰਮ-ਸਥਾਨਾਂ ਦੇ ਮੁਨਾਰੇ ਅਤੇ ਕਲਸ਼ ਇੰਨਾਂ ਬਾਹਰੀ ਵਾਲਿਆਂ ਦੀ ਗਰੀਬੀ ਨੂੰ ਪਲੋਸਦੇ ਤੇ ਅਸ਼ੀਰਵਾਦ ਦਿੰਦੇ ਰਹਿਣਗੇ? ਧਰਮ ਦੇ ਨਾਂ ਤੇ-ਧਰਮ ਜੋ ਮਨੁੱਖਤਾ ਤੋਂ ਉੱਚੀ ਤੇ ਅਲੱਗ ਵਸਤੂ ਬਣਕੇ ਛਾਇਆ ਬੈਠਾ ਹੈ।

ਸੁਰਿੰਦਰ ਸ਼ਰਮਾ
ਪੀ. ਜੀ. ਆਈ., ਚੰਡੀਗੜ੍ਹ

## ਜਦੋਂ ਭੂਤ ਨੇ ਭੂਤ ਭਜਾਇਆ

ਵਹਿਮਾਂ ਭਰਮਾਂ ਤੋਂ ਕੁੱਝ ਚਲਾਕ ਲੋਕ ਕਿਸ ਤਰ੍ਹਾਂ ਫਾਇਦਾ ਉਠਾ ਜਾਂਦੇ ਹਨ। ਇਸ ਦਾ ਪਤਾ ਇਸ ਜੱਗ ਬੀਤੀ ਤੋਂ ਲਗਦਾ ਹੈ। ਕਾਫ਼ੀ ਸਮਾਂ ਪਹਿਲਾਂ ਦੀ ਗੱਲ ਹੈ ਜਦ ਪੰਜਾਬ 'ਚ ਬਹੁਤ ਸਾਰੀਆਂ ਜ਼ਮੀਨਾ ਬੰਜਰ ਪਈਆਂ ਹੁੰਦੀਆਂ ਸਨ ਤੇ ਇਨ੍ਹਾਂ 'ਚ ਝਾੜ, ਸਰਕੜਾ, ਅੱਕ, ਮਲ੍ਹੇ ਤੇ ਹੋਰ ਘਾਹ ਬੂਟ ਉੱਗਿਆ ਹੁੰਦਾ ਸੀ। ਸਾਡੇ ਪਿੰਡ ਦੇ ਨੇੜੇ ਇਕ ਪਿੰਡ ਹੈ ਰੁੜਕੀ। ਰੁੜਕੀ ਪਿੰਡ 'ਚ ਇਕ ਹੱਟਾ ਕੱਟਾ ਗੁੱਜਰ ਰਹਿੰਦਾ ਸੀ। ਜੋ ਸਰੀਰਕ ਪੱਖ ਤੋਂ ਰਿਸ਼ਟ ਪੁਸ਼ਟ ਹੋਣ ਦੇ ਨਾਲ ਨਿੱਡਰ ਵੀ ਸੀ। ਰੁੜਕੀ ਪਿੰਡ ਦੇ ਲੋਕ ਬਹੁਤ ਵਹਿਮੀ ਸਨ ਤੇ ਭੂਤਾਂ, ਪ੍ਰੇਤਾਂ, ਜਾਦੂ, ਟੂਣਿਆਂ ਆਦਿ 'ਚ ਬਹੁਤ ਵਿਸ਼ਵਾਸ ਰੱਖਦੇ ਸਨ। ਪਿੰਡ ਦੇ ਬਾਹਰ ਬੰਜਰ ਜਿਹੀ ਜ਼ਮੀਨ 'ਚ ਗੁੱਗੇ ਦੀ ਮੜੀ ਬਣੀ ਹੋਈ ਸੀ ਤੇ ਉਸ ਕੋਲੋਂ ਵੱਡਾ ਸਾਰਾ ਰਾਹ ਲੰਘਦਾ ਸੀ। ਜਿਸ ਰਾਹੀਂ ਲੋਕ ਆਪਣੇ ਖੇਤਾਂ ਨੂੰ ਜਾਂਦੇ ਸਨ। ਗੁੱਜਰ ਨੇ ਲੋਕਾਂ ਦੇ ਵਹਿਮਾਂ ਭਰਮਾਂ ਤੋਂ ਫਾਇਦਾ ਉਠਾਉਂਦੇ ਹੋਏ ਇਕ ਸਕੀਮ ਬਣਾਈ ਉਹ ਮੂੰਹ ਹਨੇਰਾ ਹੁੰਦੇ ਈ ਕਾਲਾ ਕੰਬਲ ਲੈ ਕੇ ਮੜੀ ਕੋਲ ਚਲਾ ਜਾਇਆ ਕਰੇ ਤੇ ਕੋਡਾ ਹੋਕੇ ਆਪਣੇ ਉਤ ਕੰਬਲ ਪਾਕੇ ਕਦੇ ਰਾਹ 'ਚ ਆ ਜਾਇਆ ਕਰੇ ਕਦੇ ਮੜੀ 'ਚ ਜਾ ਕੇ ਵੜ ਜਾਇਆ ਕਰੇ ਕਦੇ ਆਉਂਦੇ ਜਾਂਦੇ ਨੂੰ ਵੇਖਕੇ ਡਰਾਉਣੀ ਜਿਹੀ ਚੀਕ ਮਾਰ ਦਿਆ ਕਰੇ ਕਦੇ ਅੱਗ ਲੈਕੇ ਤੁਰਨ ਲੱਗ ਪਿਆ ਕਰੇ ਗੱਲ ਕੀ ਦਿਨਾਂ ਵਿਚ ਹੀ ਇਸ ਭੂਤ ਦੇ ਚਰਚੇ ਸਾਰੇ ਪਿੰਡ 'ਚ ਚੱਲ ਪਏ ਲੋਕ ਡਰਦੇ ਮਾਰੇ ਉੱਧਰ ਦੀ ਲੰਘਣੋਂ ਵੀ ਹੱਟ ਗਏ। ਲੋਕ ਇਸ ਭੂਤ ਨੂੰ ਭਜਾਉਣ ਲਈ ਕਿਸੇ ਵੀ ਕੀਮਤ ਤੇ ਕੋਈ 'ਸਿਆਣਾ' ਪਿੰਡ ਲਿਆਉਣ ਦੀ ਸੋਚਣ ਲੱਗੇ ਇਕ ਦਿਨ ਇਸੇ ਤਰ੍ਹਾਂ ਦੀਆਂ ਗੱਲਾਂ ਸੱਥ ਵਿੱਚ ਚਲ ਰਹੀਆਂ ਸਨ ਤਾਂ ਗੁੱਜਰ ਵੀ ਉਨ੍ਹਾਂ ਵਿਚ ਬੈਠਾ ਸੀ ਜਦ ਸਾਰੇ ਜਣੇ ਆਪਣੀਆਂ ਕਰ ਹਟੇ ਤਾਂ ਗੁੱਜਰ ਕਹਿਣ ਲੱਗਾ ਬਈ ਭਰਾਵੋ ਮੇਰੀ ਗੱਲ ਸੁਣੋ ਜੇ ਮੈਂ ਭੂਤ ਨੂੰ ਉੱਥੋਂ ਭਜਾ ਦੇਵਾਂ ਤਾਂ ਕੀ ਦਿਓਗੇ ? ਸੱਥ 'ਚ ਬੈਠੇ ਬੰਦੇ ਕਹਿੰਦੇ ਬਈ ਜੇ ਤੂੰ ਭੂਤ ਨੂੰ ਉਥੋਂ ਭਜਾ ਦੇਵੇ ਤਾਂ ਜੋ ਕੁੱਝ ਤੂੰ ਮੰਗੇ ਉਹੀ ਮਿਲੂਗਾ। ਗੁੱਜਰ ਕਹਿੰਦਾ ਬਈ ਮੈਨੂੰ ਅੱਜ ਰਾਤ ਨੂੰ ਜਾਕੇ 'ਚੀਜ਼' ਦੇਖ ਆਉਣ ਦਿਓ ਜੇ ਮੇਰੀ ਕਾਰ 'ਚ ਆਉਂਦੀ ਦਿੱਸੀ ਤਾਂ ਸਵੇਰੇ ਤੁਹਾਨੂੰ ਦਊਂ ਦੱਸ, ਜੇ ਭੂਤ ਗਿਆ ਭੱਜ ਤਾਂ ਸਾਰੇ ਪਿੰਡ ਤੋਂ ਇਕ ਇਕ ਪੰਡ ਛੋਲਿਆਂ ਦੀ ਲਊਗਾਂ। ਦੂਜੇ ਦਿਨ ਸਵੇਰੇ ਸਾਰਾ ਸੌਦਾ ਤਹਿ ਹੋ ਗਿਆ ਕਹਿੰਦੇ ਹਨ ਕਿ ਉਹ ਗੁੱਜਰ 11 ਮਣ ਕੱਚੇ ਦੀ ਪੰਡ ਚੁੱਕ ਲੈਂਦਾ ਸੀ। ਇਸ ਤਰਾਂ ਦਿਨਾਂ ਬਾਅਦ ਹੀ ਗੁੱਜਰ ਨੇ ਛੋਲਿਆਂ ਦਾ ਢੇਰ ਘਰ ਦੇ ਵੇਹੜੇ 'ਚ ਲਾ ਦਿਤਾ।

ਪਰਮਜੀਤ ਸਿੰਘ
R.S.P.
ਮਛਰਾਏ ਕਲਾਂ (ਪਟਿਆਲਾ)

## ਦੰਦਾਂ ਵਿਚੋਂ ਸੁੰਡੀਆਂ ਕੱਢਣ ਦਾ ਭੇਦ

ਕਾਫੀ ਪੁਰਾਣੀ ਗੱਲ ਹੈ। ਮੈਂ ਬਰਤਨ ਬਣਾਉਣ ਦਾ ਕੰਮ ਕਰਦਾ ਸੀ। ਦੋ ਬੰਦੇ ਮੇਰੇ ਕੋਲ ਆਏ ਅਤੇ ਇਕ ਤੌੜੀ (ਛੋਟਾ ਘੜਾ) ਖਰੀਦਣ ਦੀ ਮੰਗ ਕੀਤੀ। ਮੈਂ ਸਹਿਜ ਸੁਭਾਅ ਪੁੱਛ ਲਿਆ ਕਿ ਭਾਈ ਤੌੜੀ ਕੀ ਕਰਨੀ ਹੈ ? ਉਨਾਂ ਨੇ ਦੱਸਿਆ ਕਿ ਤੌੜੀ ਦੀ ਸਹਾਇਤਾ ਨਾਲ ਦੰਦਾਂ ਵਿਚੋਂ ਕੀੜੇ ਕੱਢਣ ਵਾਲੇ ਇਕ ਸੰਤ ਨੂੰ ਇਸ ਦੀ ਲੋੜ ਹੈ। ਮੈਂ ਕਾਫੀ ਹੈਰਾਨ ਹੋਇਆ ਕਿ ਦੰਦਾਂ ਦੇ ਕੀੜੇ ਅਤੇ ਤੌੜੀ ਦਾ ਕੀ ਮੇਲ ਹੋਇਆ। ਉਨਾਂ ਨੇ ਤੌੜੀ ਖਰੀਦ ਕੇ ਤੌੜੀ ਦੇ ਹੇਠਲੇ ਪਾਸੇ ਅਤੇ ਵੱਖੀ ਪਰਨੇ ਦੋ ਮੋਰੀਆਂ ਕਢਵਾਈਆਂ। ਉਹਨਾਂ ਦੇ ਜਾਣ ਬਾਅਦ ਤਮਾਸ਼ਾ ਵੇਖਣ ਦੇ ਉਦੇਸ਼ ਨਾਲ ਮੈਂ ਵੀ ਉਨਾਂ ਦੇ ਪਿੱਛੇ ਪਿੱਛੇ ਚੱਲ ਪਿਆ।

ਇਕ ਜਗ੍ਹਾ ਇਕ ਸੰਤ ਚੌਂਕੜੀ ਮਾਰ ਕੇ ਬੈਠਾ ਸੀ। ਕੋਲ ਕਾਫੀ ਸਾਰੇ ਬੰਦੇ ਵੀ ਬੈਠੇ ਸਨ ਮੈਂ ਵੀ ਬੈਠ ਗਿਆ। ਉਸ ਸਾਧ ਨੇ ਪਾਥੀਆਂ ਦੀ ਧੂਣੀ ਲਾਈ ਹੋਈ ਸੀ। ਸਾਰੇ ਬੰਦੇ ਦੰਦਾਂ ਚੋਂ ਨਿਕਲਦੇ ਕੀੜੇ ਵੇਖਣ ਲਈ ਉਤਸੁਕ ਸਨ। ਸਾਧ ਨੇ ਇਕ ਦਾਤੀ ਮੰਗਵਾਈ ਅਤੇ ਅੱਗ ਵਿਚ ਰੱਖ ਦਿੱਤੀ। ਇਕ ਬੰਦੇ ਤੋਂ ਉਸਨੇ ਪਾਈਆ ਕੁ ਪਿਆਜ਼ ਦੇ ਬੀਜ ਮੰਗਵਾਏ। ਇਕ ਸਾਫ਼ ਕੀਤੀ ਹੋਈ ਪਰਾਂਤ 'ਚ ਸਾਧ ਨੇ ਦੋ ਕੁ ਕਿਲੋ ਪਾਣੀ ਪਾਇਆ। ਉਸ ਨੇ ਖਾਲੀ ਤੌੜੀ ਸਭ ਨੂੰ ਵਿਖਾਕੇ ਪਰਾਂਤ ਵਿਚ ਮੂਧੀ ਰੱਖ ਦਿੱਤੀ। ਫਿਰ ਉਸ ਨੇ ਮੱਘਰ ਸਿੰਘ ਨਾਂ ਦੇ ਆਦਮੀ ਨੂੰ ਬੁਲਾਇਆ ਜਿਸ ਦੇ ਦੰਦਾਂ ਚੋਂ ਕੀੜੇ ਕੱਢਣੇ ਸਨ। ਉਸ ਨੂੰ ਫੂਕਣੀ ਦੇ ਕੇ ਫੂਕਣੀ ਦਾ ਇਕ ਸਿਰਾ ਮੂੰਹ ਵਿਚ ਅਤੇ ਦੂਜਾ ਸਿਰ ਤੌੜੀ ਦੇ ਹੇਠਲੇ ਮੋਰੇ ਵਿਚ ਰਖਵਾਇਆ। ਦੋ ਕੁ ਮਿੰਟਾਂ ਬਾਅਦ ਸਾਧ ਨੇ ਗਰਮ ਦਾਤੀ ਉਪਰ ਥੋੜੇ ਜਿਹੇ ਪਿਆਜ਼ ਦੇ ਬੀਜ ਪਾਕੇ ਦਾਤੀ ਨੂੰ ਪਾਸੇ ਵਾਲੀ ਮੋਰੀ ਵਿਚੋਂ ਦੀ ਤੌੜੀ ਵਿਚ ਪਾ ਦਿਤਾ। ਇਕ ਦੋ ਮਿੰਟ ਦਾਤੀ ਤੌੜੀ ਵਿਚ ਰੱਖਣ ਤੋਂ ਬਾਅਦ ਬਾਹਰ ਕੱਢ ਲਈ ਅਤੇ ਮੱਘਰ ਸਿੰਘ ਨੂੰ ਮੂੰਹ ਪਾਸੇ ਕਰਨ ਲਈ ਕਿਹਾ। ਉਸ ਲੋਕਾਂ ਨੂੰ ਕਿਹਾ ਕਿ ਉਸਨੇ ਮੱਘਰ ਸਿੰਘ ਦੇ ਦੰਦਾਂ ਚੋਂ ਸਾਰੀਆਂ ਸੁੰਡੀਆਂ ਕੱਢ ਦਿੱਤੀਆਂ ਹਨ। ਮੱਘਰ ਸਿੰਘ ਦਾ ਬੁਰਾ ਹਾਲ ਸੀ। ਉਸ ਦੀਆਂ ਅੱਖਾਂ ਅਤੇ ਮੂੰਹ ਚੋਂ ਪਾਣੀ ਨਿੱਕਲ ਰਿਹਾ ਸੀ। ਸਾਧ ਨੇ ਉਸ ਤੋਂ ਪੰਦਰਾਂ ਰੁਪੈ ਲੈ ਲਏ। ਸੰਤ ਨੇ ਤੌੜੀ ਨੂੰ ਚੁੱਕ ਲਿਆ। ਸਾਰੇ ਹੈਰਾਨ ਰਹਿ ਗਏ। ਪਰਾਂਤ ਵਿਚ ਕਿੰਨੀਆਂ ਹੀ ਸੁੰਡੀਆਂ ਪਈਆਂ ਸਨ। ਸਭ ਲੋਕਾਂ ਨੇ ਸੰਤ ਨੂੰ ਪੈਸੇ ਆਟਾ ਆਦਿ ਦਿੱਤਾ। ਸੰਤ ਚਲਾ ਗਿਆ।

ਬਾਕੀ ਸਫਾ 34 'ਤੇ

15

ਸੰਪਾਦਕ ਤਰਕਸ਼ੀਲ
ਪੋਸਟ ਬਾਕਸ ਨੰ: 48
ਕੋਟ ਕਪੂਰਾ
(ਭਾਰਤ)
15.12.04

1. ਹਿਪਨੋਟਿਜ਼ਮ ਸਬੰਧੀ ਛਪੇ ਲੇਖ ਵਿੱਚ ਇਹ ਦਾਅਵਾ ਕਰਨਾ ਕਿ ਹਿਪਨੋਟਿਜ਼ਮ ਰਾਹੀਂ ਕਿਸੇ ਆਦਮੀ ਦੀ ਸ਼ਰਾਬ ਛਡਾਈ ਜਾ ਸਕਦੀ ਹੈ, ਠੀਕ ਨਹੀਂ ਕਿਉਂਕਿ ਮੈਡੀਕਲ ਸਾਇੰਸ ਵਿੱਚ ਅਜੇਹੇ ਫਾਰਮੂਲੇ ਦਾ ਜਿਕਰ ਤਕ ਵੀ ਨਹੀ ਆਉਂਦਾ। ਕੋਈ ਵੀ ਵਿਅਕਤੀ ਸ਼ਰਾਬ ਦੀ ਵਰਤੋਂ ਕਰਦਾ ਹੈ ਤਾਂ ਉਸ ਦਾ ਜੋ ਵੀ ਠੋਸ ਕ ਰਨ ਉਸਦੀ ਅਮਲੀ ਜਿੰਦਗੀ ਵਿੱਚ ਪਿਆ ਹੁੰਦਾ ਹੈ, ਉਹ ਉਦੋਂ ਤੱਕ ਉਸਦੇ ਸੁਚੇਤ ਅਤੇ ਅਚੇਤ ਮਨ ਤੇ ਅਸਰ ਕਰਦਾ ਰਹੇਗਾ, ਜਦੋਂ ਤੱਕ ਉਸਦੀ ਜਿਉਣ ਹਾਲਤ ਵਿੱਚ ਕੋਈ ਗਿਣਨਯੋਗ ਤਬਦੀਲੀ ਨਹੀਂ ਆ ਜਾਂਦੀ। ਸਿਰਫ ਕਿਸੇ ਘੜੇ ਘੜਾਏ ਮਨੋਵਿਗਿਆਨਕ ਫਾਰਮੂਲੇ ਹਿਪਨੋਟਿਜ਼ਮ ਆਦਿ ਰਾਹੀਂ ਅਜੇਹਾ ਅਸੰਭਵ ਹੈ।

2. ਦੂਜਾ—ਹਿਪਨੋਟਿਜ਼ਮ ਰਾਹੀਂ ਵਿਅਕਤੀ ਦੇ ਤੰਤੂ ਪ੍ਰਬੰਧ (Autonomic nervous system) ਨੂੰ ਕੰਮ ਕਰਨ ਤੋਂ ਨਹੀਂ ਰੋਕਿਆ ਜਾ ਸਕਦਾ ਸੋ ਹਿਪਨੋਟਿਜ਼ਮ ਰਾਹੀਂ ਅਪਰੇਸ਼ਨ ਕਰਨ ਦੀ ਗੱਲ ਕਰਨੀ ਭੁਲੇਖਾ ਪਾਊ ਹੀ ਨਹੀਂ, ਸਰਾਸਰ ਗੈਰ-ਵਿਗਿਆਨਕ ਹੈ।

3. ਹਿਪਨੋਟਿਜ਼ਮ ਬਹੁਤ ਹੀ ਸੀਮਤ ਹੱਦ ਤੱਕ ਅਤੇ ਖਾਸ ਹੀ ਕਿਸਮ ਦੇ ਵਿਅਕਤੀਆਂ ਤੇ ਲਾਇਆ ਜਾ ਸਕਣ ਵਾਲਾ ਤੁੱਕਾ ਹੈ। ਇਸ ਰਾਹੀਂ, ਹਰ ਕਿਸਮ ਦੇ ਵਿਅਕਤੀ ਨੂੰ ਪ੍ਰਭਾਵਤ ਕਰਨ ਦੀ ਗੱਲ ਕਹਿਣੀ ਤੇ ਹਿਪਨੋਟਿਜ਼ਮ ਨੂੰ ਵਿਗਿਆਨ ਦਾ ਦਰਜਾ ਦੇਣਾ, ਸਾਇੰਸ ਨਾਲ ਸਰਾਸਰ ਧੱਕਾ ਹੈ।

-ਡਾ : ਅਜੀਤ ਪਾਲ ਸਿੰਘ
ਰਾਮਪੁਰਾ ਫੂਲ

ਹਿਪਨੋਟਿਜ਼ਮ ਨੂੰ ਹੀ 'ਕਾਲਾ ਜਾਦੂ' ਕਿਹਾ ਜਾਂਦਾ ਹੈ। ਜੋ ਤੁਹਾਨੂੰ ਬਰੈਕਟਾਂ ਵਿੱਚ ਜਰੂਰ ਲਿਖਣਾ ਚਾਹੀਦਾ ਸੀ।

ਤੁਸੀਂ ਅੰਕ ਨੰ : 3 ਦੇ ਸਫਾ 4 ਤੇ ਲਿਖਿਆ ਸੀ ਕਿ ਆਮ ਤੌਰ ਤੇ ਹਿਪਨੋਜ਼ਿਮ ਦੇ ਅਸਰ ਹੇਠ ਦਿੱਤੇ ਸੁਝਾਅ ਜਾਂ ਕੀਤੀਆਂ ਗੱਲਾਂ ਉਸਨੂੰ ਭੁੱਲ ਜਾਂਦੀਆਂ ਹਨ। ਇਹ ਠੀਕ ਨਹੀਂ ਇਸ ਗੱਲ ਦੀ ਸੰਭਾਵਨਾ ਦੋ ਚਾਰ ਪਰਸੈਂਟ ਤਾਂ ਹੋ ਸਕਦੀ ਹੈ। ਜਿਆਦਾਤਰ ਹਿਪਨੋਟਾਈਜ਼ ਹੋਇਆ ਵਿਅਕਤੀ ਸੁਚੇਤ ਅਵਸਥਾ ਵਿੱਚ ਆਉਣ ਤੇ ਉਹ ਸਭ ਕੁਝ ਦੱਸ ਸਕੇਗਾ ਕਿ ਉਹ ਕਿੱਥੇ-2 ਸੈਰ ਕਰਕੇ ਆਇਆ ਹੈ। ਉਹ ਜਹਾਜ਼ ਤੇ ਚੜਿਆ ਸੀ ਤੇ ਬਦੇਸ਼ ਵਿੱਚ ਆਪਣੇ ਰਿਸ਼ਤੇਦਾਰਾਂ ਨੂੰ ਮਿਲ ਆਇਆ ਹੈ।

ਅੰਕ ਨੰ: 4 ਸਫਾ 3 ਤੇ ਹਿੰਦੀ ਦੀ ਇੱਕ ਕਿਤਾਬ ਦੇ ਹਵਾਲੇ ਨਾਲ ਹਿਪਨੋਟਾਈਜ ਕਰਨ ਦੀ ਸਿਧੀ ਪ੍ਰਾਪਤ ਕਰਨ ਲਈ ਸੂਈ ਤੇ ਮੋਮਬੱਤੀ ਵੱਲ ਤਦ ਤੱਕ ਵੇਖਦੇ ਰਹਿਣ ਦੀ ਫਜ਼ੂਲ ਕਿਰਿਆ ਦਾ ਹਵਾਲਾ ਦਿੱਤਾ ਹੈ। ਤੁਹਾਨੂੰ ਇਹ ਸਪਸ਼ਟ ਕਰਨਾ ਚਾਹੀਦਾ ਸੀ ਕਿ ਅਸਲ ਵਿੱਚ ਇਹ ਸੂਈ ਜਾਂ ਮੋਮਬੱਤੀ ਦੀ ਲਾਟ ਨਹੀਂ ਹਿੱਲਦੀ ਬਲਕਿ ਉਸ ਆਦਮੀ ਦੇ ਅਰਧ ਚੇਤਨ ਮਨ ਵਿਚ ਚਲੇ ਜਾਣ ਕਰਕੇ ਅਜਿਹਾ ਹੁੰਦਾ ਹੈ। ਸੂਈ ਜਾਂ ਲਾਟ ਸਥਿਰ ਹੁੰਦੀ ਹੈ ਪਰ ਉਸ ਨੂੰ ਅਜਿਹਾ ਲਗਦਾ ਹੈ ਕਿ ਇਹ ਹਿੱਲਣ ਲੱਗ ਪਈ ਹੈ। 14-15 ਸਾਲ ਪਹਿਲਾਂ ਚੱਲੇ ਸਟੋਵ ਤੇ ਕੈਂਚੀ ਦੇਵਤਾ ਵੀ ਇਸੇ ਹੀ ਸੰਦਰਭ ਵਿਚ ਰੱਖਕੇ ਦੇਖੇ ਜਾਣੇ ਚਾਹੀਦੇ ਹਨ।

ਹਿਪਨੋਟਾਈਜ਼ ਕਰਨ ਦਾ (ਅ) ਵਾਲਾ ਢੰਗ ਬਹੁਤ ਹੀ ਔਖਾ ਹੈ ਇਹ ਵਰਤੋਂ ਵਿੱਚ ਨਹੀਂ ਲਿਆਂਦਾ ਜਾ ਸਕਦਾ।

ਜਗਾਉਣ ਦੀ ਵਿਧੀ 'ਚ ਲਿਖਿਆ ਹੈ ਕਿ ਅੱਖਾਂ ਖੋਲ੍ਹੇ, ਤੇ ਜਾਗ ਪਵੇ। ਦੋਨੋਂ ਅਦੇਸ਼ ਇਕੋ ਸਮੇਂ ਦੇਣ ਠੀਕ ਨਹੀਂ। ਕਈ ਵਾਰ ਅੱਖਾਂ ਖੋਲ੍ਹ ਲੈਣ ਤੇ ਵੀ ਸੁਚੇਤ ਅਵਸਥਾ ਵਿਚ ਨਹੀਂ ਆਉਂਦਾ। ਉਦੋਂ ਉਸਨੂੰ ਦੁਬਾਰਾ ਇਹ ਸੁਝਾਅ ਦੇਣਾ ਪਵੇਗਾ ਕਿ ਮੇਰੇ ਤਿੰਨ ਗਿਣਨ ਤੱਕ ਜਾਂ ਚੁਟਕੀ ਬਜਾਉਣ ਤੱਕ ਤੈਨੂੰ ਪੂਰੀ ਹੋਸ਼ ਆ ਜਾਵੇਗੀ ਜਾਂ ਤੂੰ ਠੀਕ ਹਾਲਤ ਵਿੱਚ ਆ ਜਾਵੇਂਗਾ।

ਨਰਦੇਵ ਸਿੰਘ
ਬਠਿੰਡਾ।



—"ਤਰਕਸ਼ੀਲ" ਪਰਚੇ ਦਾ ਉਪਰਾਲਾ ਦੇਖ ਕੇ ਮੇਰਾ ਮਨ ਗਦ ਗਦ ਕਰ ਉਠਿਆ ਹੈ ਕਿ ਹਿੰਦੁਸਤਾਨ ਵਿਚ ਸਾਰੇ ਲੋਕ ਹੀ ਲਕੀਰ ਦੇ ਫਕੀਰ ਨਹੀਂ ਹਨ। ਭਾਵੇਂ ਸਾਡੀ ਗਿਣਤੀ ਥੋੜੀ ਹੈ ਪਰ ਦੁਨੀਆਂ ਵਿਚ ਸਿਆਣਿਆਂ ਦੀ ਗਿਣਤੀ ਸਦਾ ਥੋੜੀ ਹੀ ਰਹੀ ਹੈ। "ਤਰਕਸ਼ੀਲ" ਵਰਗਾ ਪਰਚਾ ਸਾਡੇ ਪੜਾਈ ਦੇ ਮਹਿਕਮੇ ਵਿਚ ਇਕ ਜਰੂਰੀ ਭਾਗ ਬਣਨਾ ਚਾਹੀਦਾ ਹੈ। ਬੱਚਿਆਂ ਨੂੰ ਸਕੂਲਾਂ ਕਾਲਜਾਂ ਵਿਚ ਜਾ ਕੇ ਲੈਕਚਰ ਦੇਣ ਦੀ ਜ਼ਰੂਰਤ ਹੈ। ਫਿਲਮਾਂ ਵਰਗੇ ਮੀਡੀਏ ਨੇ ਐਸਾ ਗੰਦ ਪਾਇਆ ਹੋਇਆ ਹੈ ਕਿ ਉਹ ਲੋਕਾਂ ਦੀ ਜਗਿਆਸਾ ਨੂੰ ਖੁੰਡਾ ਕਰਨ ਵਿਚ ਜਿਆਦਾ ਮੱਦਦ ਕਰਦਾ ਹੈ ਨਾ ਕਿ ਉਹਨਾਂ ਨੂੰ ਕੋਈ ਅਕਲ ਵਾਲੀ ਗੱਲ ਸਿਖਾਉਣ ਲਈ। ਬਕਵਾਸ ਕਿਸਮ ਦੀਆਂ ਧਾਰਮਿਕ ਅਤੇ ਸਮਾਜਿਕ ਫਿਲਮਾਂ ਦਾ ਸਾਡੇ ਮੁਲਕ ਵਿਚ ਕੋਈ ਘਾਟਾ ਨਹੀਂ ਹੈ।

ਵਹਿਮਾਂ ਭਰਮਾਂ 'ਚ ਸਿਰਫ ਅਨਪੜ ਜਾਂ ਅਧ ਪੜੇ ਹੀ ਨਹੀਂ ਗ੍ਰਸੇ ਪਏ ਸਗੋਂ ਬਹੁਤੇ ਪੜ੍ਹਾਕੂਆਂ ਦਾ ਵੀ ਭੱਠਾ ਬੈਠਾ ਹੈ। ਇਹਨਾਂ ਲੁਚਿਆਂ ਬਾਬਿਆਂ ਸਾਡੇ ਮੁਲਕ ਦਾ ਬੇੜਾ ਗਰਕ ਕੀਤਾ ਪਿਆ ਹੈ। ਮੈਨੂੰ ਤੁਹਾਡੇ ਉਪਰਾਲੇ ਤੇ ਮਾਣ ਹੈ ਤੇ ਆਸ ਕਰਦਾਂ ਕਿ ਅਸੀਂ ਦਿਨੋਂ ਦਿਨ ਤਰੱਕੀ ਕਰਾਂਗੇ।

ਇਥੇ ਦੇ ਆਪਣੇ ਪਰਚੇ "ਪੰਜਾਬੀ ਦਰਪਨ' 'ਚ ਵੀ ਅਸੀਂ "ਤਕਸ਼ੀਲ" ਚੋਂ ਮੈਟਰ ਛਾਪ ਰਹੇ ਹਾਂ। ਸਭ ਸਾਥੀਆਂ ਨੂੰ ਮੇਰੇ ਵਲੋਂ ਸ਼ੁਭ ਇਛਾਵਾਂ।

ਹਰੀਸ਼ ਮਲਹੋਤਰਾ ਬਰਮਿੰਘਮ

—'ਤਰਕਸ਼ੀਲ' ਅੰਕ ਨੰ: 3 ਕਾਫੀ ਪ੍ਰਭਾਵਸ਼ਾਲੀ ਹੈ ਪਰ ਕੁੱਝ ਗੱਲਾਂ ਨੋਟ ਕਰਨ ਵਾਲੀਆਂ ਹਨ।

1. ਸਾਹਿਤਕ ਭਾਗ ਖਾਸ ਕਰਕ ਕਵਿਤਾਵਾਂ ਅੰਕ:2 ਦੇ ਮੁਕਾਬਲੇ ਅਸਪਸ਼ਟ ਹੋਣ ਕਾਰਣ ਘੱਟ ਪ੍ਰਭਵਸ਼ਾਲੀ ਹਨ। ਕੁਦਰਤ ਅਤੇ ਮਨੁੱਖ ਦੇ ਵਿਕਾਸ ਵਾਲੇ ਲੇਖ ਦੇ ਨਾਲ ਕਵਿਤਾ ਦੇਣ ਕਾਰਨ ਮੈਟਰ ਦੀ ਦੁਹਰਾਈ ਹੋਈ ਹੈ।

2. 'ਨਿਰਜੀਵ ਤੋਂ ਸਜੀਵ' ਲੇਖ ਆਮ ਪਾਠਕ ਦੀ ਪੱਧਰ ਦਾ ਨਹੀਂ।

3. ਮੈਗਜ਼ੀਨ ਦਾ ਨਾਂ 'ਤਰਕਸ਼ੀਲ' ਅਧੂਰਾ, ਭੁਲੇਖਾ ਪਾਊ ਅਤੇ ਧੁੰਦਲਾ ਹੈ। ਤਰਕਸ਼ੀਲਤਾ ਇੱਕ ਦ੍ਰਿਸ਼ਟੀਕੋਣ ਹੈ ਵਿਚਾਰ ਧਾਰਾ ਨਹੀਂ ਕਿਉਂਕਿ ਤਰਕ ਜਾਂ ਦਲੀਲ ਨਾਲ ਗੱਲ ਕਰਨ ਦਾ ਅਰਥ ਤਰਕਸ਼ੀਲਤਾ ਹੈ। ਸੋਸਾਇਟੀ ਨੇ ਹਰ ਤਰ੍ਹਾਂ ਦੇ ਵਹਿਮਾਂ ਭਰਮਾਂ, ਅੰਧ ਵਿਸ਼ਵਾਸ਼ਾਂ ਦੇ ਵਿਰੁੱਧ ਲੜਾਈ ਦੇਣ ਦੇ ਨਾਲ ਨਾਲ ਗੈਰ ਵਿਗਿਆਨਕ ਵਿਚਾਰ-ਧਾਰਾ ਦੇ ਮੁਕਾਬਲੇ ਵਿਗਿਆਨਕ ਸੋਚ ਦਾ ਪ੍ਰਚਾਰ ਤੇ ਪ੍ਰਸਾਰ ਕਰਨਾ ਆਪਣਾਂ ਮੁਖ ਨਿਸ਼ਾਨਾ ਮਿਥਿਆ ਹੋਇਆ ਹੈ। ਇਸ ਲਈ ਲਾਜ਼ਮੀ ਹੈ ਕਿ ਸਾਨੂੰ ਆਪਣੀ ਵਿਚਾਰਧਾਰਾ ਵਿਰੋਧ ਵਿਕਾਸੀ ਪਦਾਰਥਵਾਦ ਜਾਂ ਦੂਜੇ ਅਰਥਾਂ ਵਿਚ ਮਾਰਕਸਵਾਦ ਅਨੁਸਾਰ ਬਣਾ ਕੇ ਇਸ ਧੁੰਦ ਨੂੰ ਚੀਰਦਾ ਚਾਨਣ ਫੈਲਾਉਣਾ ਪਵੇਗਾ। ਖਾਸ ਕਰਕੇ ਮੌਜੂਦਾ ਫਿਰਕੂ ਜਨੂੰਨ ਦੇ ਦੌਰ ਵਿਚ ਇਹ ਲੜਾਈ ਉਸ ਜਮਾਤ ਦੇ ਹੱਕ ਵਿਚ ਸਹਾਈ ਹੋਵੇਗੀ ਜੋ ਕਾਬਜ ਜਮਾਤ ਦੀ ਲੁੱਟ ਦਾ ਸ਼ਿਕਾਰ ਹੈ।

ਅਸੀਂ ਵਿਗਿਆਨਕ ਵਿਚਾਰਧਾਰਾ ਨੂੰ ਜਮਾਤੀ ਪੱਖ ਤੋਂ ਦਲੀਲਾਂ ਨਾਲ ਪ੍ਰਚਾਰਨਾ ਹੈ ਜਦੋਂ ਕਿ ਅਧਿਆਤਮ-ਵਾਦੀ ਸੋਚ ਵਾਲਿਆਂ ਨੇ ਸਰਮਾਏਦਾਰਾਂ ਦੇ ਪੱਖ ਵਿਚ ਆਪਣੇ ਢੰਗ ਨਾਲ ਦਲੀਲਾਂ ਦੇਣੀਆਂ ਹਨ। ਦੋਨਾਂ ਵਿਚਾਰਧਾਰਾਵਾਂ ਨੇ ਆਪਣੀ ਲੜਾਈ ਦਲੀਲਾਂ ਰਾਹੀਂ ਜਾਂ ਤਰਕਸ਼ੀਲਤਾ ਰਾਹੀਂ ਦੇਣੀ ਹੈ। ਸੋ ਮੈਗਜੀਨ ਦਾ ਨਾਂ ਅਧੂਰਾ ਹੈ। ਇਸ ਦਾ ਨਾਂ ਵਿਗਿਆਨਕ ਸੋਚ. ਵਿਗਿਆਨਕ ਦਿਸ਼ਾ ਜਾਂ 'ਬਗਾਵਤ' ਰੱਖ ਲੈਣਾ ਚਾਹੀਦਾ ਹੈ।

—ਰਾਮਪੁਰਾ ਫੂਲ ਤੋਂ ਇਕ ਪਾਠਕ

ਤਰਕਸ਼ੀਲ ਦਾ ਨਵੰਬਰ-ਦਸੰਬਰ ਅੰਕ 4 ਮਿਲਿਆ। ਜਿੰਨੀ ਤਾਂਘ ਸੀ, ਉਨਾ ਹੀ ਨਿਰਾਸ਼ ਹੋਇਆ। ਇਸ ਅੰਕ ਵਿਚ ਰਿਪੋਰਟਾਂ ਹੱਦੋਂ ਵੱਧ ਸਨ ਤੇ ਇਕ ਖੋਜ ਭਰਪੂਰ ਲੇਖ (ਜੀਵਨ ਕਹਾਣੀ) ਵਧੀਆ ਸੀ। ਪੰਜਾਬ ਦੀ ਮੌਜੂਦਾ ਹਾਲਤ ਵਿਚ ਅੰਧ ਵਿਸ਼ਵਾਸ਼, ਫਿਰਕੂ ਤੇ ਧਾਰਮਿਕ ਕੱਟੜ ਪੰਥੀਆਂ ਵਲੋਂ ਨਿਰਦੋਸ਼ ਲੋਕਾਂ ਦੇ ਕਤਲ ਹੋ ਰਹੇ ਹਨ, ਉਨ੍ਹਾਂ ਬਾਰੇ ਵੀ ਥੋੜਾ ਬਹੁਤ ਲਿਖਿਆ ਜਾਣਾ ਚਾਹੀਦਾ ਸੀ। ਇਸੇ ਅੰਕ ਵਿਚ ਸੰਪਾਦਕੀ ਕੋਈ ਨਹੀਂ ਸੀ ਇਹ ਘਾਟ ਰੜਕਦੀ ਹੈ। ਕੋਈ ਵੀ ਨਵਾਂ ਪਾਠਕ ਸੁਸਾਇਟੀ ਦੇ ਕੰਮ ਢੰਗ ਤੋਂ ਨਾਵਾਕਫ ਮਾਯੂਸ ਹੀ ਹੋਵੇਗਾ ਕਿਉਂਕਿ ਸੁਸਾਇਟੀ ਵਲੋਂ ਕੀਤੇ ਡਰਾਮੇ, ਜ਼ਮਾਨਤ ਜਿੱਤਣ ਤੇ ਹੋਰ

ਬਾਕੀ ਸਫਾ 34 'ਤੇ

# ਰਿਪੋਰਟਾਂ

## ਤਿੰਨ ਕੁੜੀਆਂ ਵਿਚ ਇੱਕ ਹੀ ਭੂਤ

ਤਲਵੰਡੀ ਸਾਬੋ ਨੇੜੇ ਸਥਿਤ ਪਿੰਡ ਗਹਿਲੇਵਾਲਾ ਦਾ ਇਕ ਆਦਮੀ ਸੁਸਾਇਟੀ ਦੇ ਪ੍ਰਚਾਰ ਤੋਂ ਪ੍ਰਭਾਵਿਤ ਹੋ ਕੇ ਆਪਣੀਆਂ ਭਾਣਜੀਆਂ ਨਾਲ ਸੰਬਧਤ ਇਕ ਦਿਲਚਸਪ ਮਾਨਸਿਕ ਕੇਸ ਲੈ ਕੇ ਮੇਰੇ ਕੋਲ ਆਇਆ। ਉਸ ਦੀਆਂ ਭਾਣਜੀਆਂ ਨੂੰ ਅਜੀਬ ਕਿਸਮ ਦੇ ਦੌਰੇ ਪੈਂਦੇ ਸਨ। ਪਰੇਸ਼ਾਨੀ ਅਤੇ ਚਿੰਤਾ ਵਾਲੀ ਗੱਲ ਇਹ ਸੀ ਕਿ ਕੁੜੀਆਂ ਦੇ ਵਿਆਹ ਧਰੇ ਹੋਏ ਸਨ। ਅਸੀਂ ਉਸਨੂੰ ਹੌਸਲਾ ਦਿੱਤਾ ਅਤੇ ਕੁਝ ਦਿਨਾਂ ਬਾਅਦ ਉਨਾਂ ਦੇ ਘਰ ਪਹੁੰਚੇ।

ਘਰ ਵਿਚ ਤਿੰਨ ਮਰੀਜ਼ ਕੁੜੀਆਂ ਤੋਂ ਇਲਾਵਾ ਦੋ ਲੜਕੇ ਅਤੇ ਕੁੜੀਆਂ ਦੇ ਮਾਤਾ ਪਿਤਾ ਸਨ। ਲੜਕੀਆਂ ਦੇ ਪਿਤਾ ਜੋਗਿੰਦਰ ਸਿੰਘ ਪਿੰਡ ਵਿਚ ਵੈਦ ਗਿਰੀ ਦਾ ਕੰਮ ਕਰਦੇ ਸਨ। ਉਪਰੋਕਤ ਤਿੰਨਾਂ ਕੁੜੀਆਂ ਤੋਂ ਬਿਨਾਂ ਘਰ ਦੇ ਕਿਸੇ ਮੈਂਬਰ ਨੂੰ ਕੋਈ ਮਾਨਸਿਕ ਰੋਗ ਨਹੀਂ ਸੀ।

ਕੁੜੀਆਂ ਨੂੰ ਵੱਖ ਵੱਖ ਕਰਕੇ ਪੁੱਛ ਗਿੱਛ ਕੀਤੀ ਗਈ ਸਭ ਤੋਂ ਵੱਡੀ ਕੁੜੀ ਜੈਲੋ (24 ਸਾਲ) ਨੇ ਦੱਸਿਆ ਕਿ ਉਸ ਨੂੰ 7-8 ਸਾਲਾਂ ਤੋਂ ਕਸਰ ਹੁੰਦੀ ਹੈ। ਉਸਨੂੰ ਇਕ ਮੁਸਲਮਾਨ ਔਰਤ ਦਿਸਦੀ ਹੈ ਜਿਸਦਾ ਨਾਂ ਮੂਰਤੀ ਹੈ। ਉਸ ਨੇ ਦੱਸਿਆ ਕਿ ਉਸਨੂੰ ਘਬਰਾਹਟ ਚੜਦੀ ਹੈ, ਚੀਕਾਂ ਨਿਕਲਦੀਆਂ ਹਨ ਅਤੇ ਹੱਥ ਸਿਰ ਦੇ ਵਾਲਾਂ ਨੂੰ ਪੈ ਜਾਂਦਾ ਹੈ। ਸਿਰ ਦੁਖਦਾ ਰਹਿੰਦਾ ਹੈ। ਦੂਜੀ ਕੁੜੀ ਨਿੱਕੀ (21 ਸਾਲ) ਨੇ ਦਸਿਆ ਕਿ ਤਿੰਨ ਸਾਲ ਤੋਂ ਕਸਰ ਹੁੰਦੀ ਹੈ। ਦੌਰੇ ਸਮੇਂ ਉਸਦੀਆਂ ਅੱਖਾਂ ਬੰਦ ਹੋ ਜਾਂਦੀਆਂ ਹਨ, ਹੱਡ ਪੈਰ ਦੁਖਦੇ ਹਨ, ਉਪਰ ਕੋਈ ਭਾਰ ਜਿਹਾ ਡਿੱਗ ਪੈਂਦਾ ਹੈ, ਧੱਕਾ ਵੀ ਵਜਦਾ ਹੈ। ਇਕ ਮੁਸਲਮਾਨ ਔਰਤ ਵਿਖਾਈ ਦਿੰਦੀ ਹੈ। ਸਭ ਤੋਂ ਛੋਟੀ ਬੰਸੋ (16 ਸਾਲ) ਨੇ ਵੀ ਤਕਰੀਬਨ ਇਸੇ ਤਰਾਂ ਦੀਆਂ ਨਿਸ਼ਾਨੀਆਂ ਦੱਸੀਆਂ ਅਤੇ ਕਿਹਾ ਕਿ ਉਸਨੂੰ ਵੀ ਮੁਸਲਮਾਨ ਔਰਤ 'ਮੂਰਤੀ' ਦਿਸਦੀ ਹੈ।

❋❋❋

### ਚੇਲਿਆਂ ਅਤੇ ਸਿਆਣਿਆਂ ਦੁਆਰਾ ਲੁੱਟ

ਉਂਨਾਂ ਨੇ ਇਨਾਂ ਕੁੜੀਆਂ ਨੂੰ ਠੀਕ ਕਰਵਾਉਣ ਲਈ ਚੇਲਿਆਂ ਅਤੇ ਸਿਆਣਿਆਂ ਨੂੰ ਮਣਾਂ ਮੂੰਹੀ ਪੈਸੇ ਦਿੱਤੇ। ਰਤੀਏ ਕੋਲੇ ਛੋਟੀ ਚੰਦੋਆ ਦੇ ਸਿਆਣੇ ਰਾਮ ਕਿਸ਼ਨ ਨੇ ਕੁਝ ਤਬੀਤ ਦੇਕੇ 100-100 ਰੁਪੈ ਨਗਦ ਇਕ ਖੇਸ ਅਤੇ 50 ਰੁਪੈ ਦਾ ਹੋਰ ਸਮਾਨ ਲਿਆ। ਤਾਜੋ ਦੇ ਇੱਕ ਸਿਆਣੇ ਨੇ ਪੰਜ ਚੌਂਕੀਆਂ ਭਰਵਾਈਆਂ ਅਤੇ ਹਰ ਚੌਂਕੀ ਦੇ 50 ਰੁਪੈ ਲਏ। ਤਲਵੰਡੀ ਦੇ ਇਕ ਮੌਲਵੀ ਨੇ ਚਾਰ ਤਵੀਤ ਪਾਣੀ 'ਚ ਘੋਲ ਕੇ ਪਿਲਾਉਣ ਲਈ ਦਿੱਤੇ। ਇਨਾਂ ਤਬੀਤਾਂ ਨੂੰ ਪਿਲਾਉਣ ਨਾਲ ਛੋਟੀ ਕੁੜੀ ਨੂੰ ਵੀ ਕਸਰ ਹੋਣ ਲੱਗ ਪਈ ਪਹਿਲਾਂ ਵੱਡੀਆਂ ਦੋਨਾਂ ਨੂੰ ਹੀ ਹੁੰਦੀ ਸੀ। ਪਿੰਡ ਕਿਉਲ ਦੇ ਇਕ ਚੇਲੇ ਨੇ ਕੁੜੀਆਂ ਨੂੰ ਖੇਡਣ ਲਾ ਦਿੱਤਾ ਅਤੇ ਸਭ ਨੂੰ ਇਹ ਜਚਾ ਦਿੱਤਾ ਕਿ ਇਨਾਂ ਵਿਚ ਮੁਸਲੀ (ਮੂਰਤੀ) ਦਾ ਭੂਤ ਹੈ।

❋

### ਕਾਰਣ, ਇਲਾਜ ਅਤੇ ਸੁਝਾਅ :-

ਤਿੰਨੇ ਕੁੜੀਆਂ ਅਕਸਰ ਆਪਣੇ ਨਾਨਕੀਂ (ਮੱਲ-ਵਾਲਾ) ਜਾਇਆ ਕਰਦੀਆਂ ਸਨ। ਅਤੇ ਘਰਾਂ ਵਿਚ ਪ੍ਰਚੱਲਤ ਭੂਤਾਂ ਪ੍ਰੇਤਾਂ ਬਾਰੇ ਦੰਦ ਕਥਾਵਾਂ ਸੁਣਿਆਂ ਕਰਦੀਆਂ ਸਨ। ਜਿਸ ਤੋਂ ਉਨਾਂ ਦੇ ਅਚੇਤ ਮਨ ਵਿਚ ਭੂਤਾਂ ਪ੍ਰੇਤਾਂ ਦੀ ਹੋਂਦ ਘਰ ਕਰ ਗਈ। ਆਪਣੇ ਨਾਨਕੀਂ ਹੀ ਉਨ੍ਹਾਂ ਨੇ ਮਰ ਚੁੱਕੀ ਮੁਸਲਮਾਨ ਔਰਤ ਮੂਰਤੀ ਬਾਰੇ ਸੁਣਿਆਂ ਸੀ ਅਕਸਰ ਜਦੋਂ ਵੀ ਇਹੋ ਜਿਹੀਆਂ ਗੈਰ ਕੁਦਰਤੀ ਜਾਪ-ਦੀਆਂ ਘਟਨਾਵਾਂ ਵਾਪਰਦੀਆਂ ਹਨ ਤਾਂ ਲੋਕ ਉਨ੍ਹਾਂ ਨੂੰ ਡਾਕਟਰਾਂ ਕੋਲ ਲਿਜਾਣ ਦੀ ਬਜਾਇ ਚੇਲੀਆਂ ਅਤੇ ਸਿਆਣਿਆਂ ਕੋਲ ਲੈ ਜਾਂਦੇ ਹਨ ਜੋ ਆਪਣਾ ਤੋਰੀ ਫੁਲਕਾ ਚਲਾਉਣ ਲਈ ਭੂਤਾਂ ਪ੍ਰੇਤਾਂ ਬਾਰੇ ਵਹਿਮ ਹੋਰ ਪੱਕੇ ਕਰ ਦਿੰਦੇ ਹਨ। ਤਿੰਨ ਕੁੜੀਆਂ ਦੇ ਅਚੇਤ ਮਨ 'ਚ ਵਸੇ ਭੂਤਾਂ ਦੀ ਹੋਂਦ ਦੇ ਭਰਮਾਂ ਨੂੰ ਖਿਡਾਕੇ ਅਤੇ ਤਬੀਤ ਦੇ ਕੇ ਹੋਰ ਪੱਕਾ ਕਰ ਦਿੱਤਾ। ਸਾਡੀ ਮੌਜੂਦਗੀ ਵਿੱਚ ਛੋਟੀ ਕੁੜੀ ਨੂੰ ਦੌਰਾ ਪਿਆ ਉਹ ਮੂੰਹ ਉਪਰ ਚੁੰਨੀ ਲੈ ਕੇ ਚੀਕਾਂ ਮਾਰਨ ਲੱਗੀ। ਮੈਂ ਮੂੰਹ ਤੋਂ ਚੁੰਨੀ ਚੁੱਕ ਕੇ ਉਸ ਨੂੰ ਅੱਖਾਂ ਖੋਲ੍ਹਣ ਲਈ ਕਿਹਾ ਅਤੇ ਸਮਝਾਇਆ ਕਿ ਉਹ ਅੱਖਾਂ ਖੋਲ੍ਹ ਕੇ ਵੇਖੇ-ਏਥੇ ਕੋਈ ਭੂਤ ਨਹੀਂ। ਉਹ ਅੱਖਾਂ ਖੋਲ੍ਹ ਕੇ ਹੌਲੀ



ਹੌਲੀ ਚੇਤਨ ਅਵਸਥਾ 'ਚ ਆ ਗਈ। ਸੰਮੋਹਨੀ ਨੀਂਦ 'ਚ ਲਿਆਕੇ ਤਿੰਨ ਕੁੜੀਆਂ ਨੂੰ ਸੁਝਾਅ ਦਿੱਤੇ ਅਤੇ ਉਂਨਾਂ ਦੇ ਅਚੇਤ ਮਨ। ਚੋਂ ਭੂਤਾਂ ਦਾ ਸੰਕਲਪ ਦੂਰ ਕੀਤਾ। ਹੁਣ ਤਿੰਨੇ ਕੁੜੀਆਂ ਦਾ ਵਿਆਹ ਹੋ ਚੁੱਕਾ ਹੈ ਅਤੇ ਉਨ੍ਹਾਂ ਨੂੰ ਕਦੇ ਦੌਰਾ ਨਹੀਂ ਪਿਆ।

ਗੁਰਚਰਨ ਸਿੰਘ ਖੇਮੋਆਣਾ

## ਘਰ 'ਚ ਇੱਟਾਂ ਰੋੜੇ ਡਿੱਗਣ ਦਾਂ ਕੇਸ

ਪਿੱਛੇ ਜਿਹੇ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦੀ ਮੌੜ ਮੰਡੀ ਇਕਾਈ ਨੇ ਪਿੰਡ ਬਾਲਿਆਂ ਵਾਲੀ ਵਿਖੇ ਇਕ ਘਰ 'ਚ ਇੱਟਾਂ ਰੋੜੇ ਡਿੱਗਣ ਦਾ ਕੇਸ ਬੜੀ ਸਫਲਤਾ ਨਾਲ ਹੱਲ ਕੀਤਾ। ਇਸ ਕੇਸ ਦੀ ਇਲਾਕੇ 'ਚ ਕਾਫੀ ਚਰਚਾ ਸੀ।

ਪਿੰਡ ਬਾਲਿਆਂ ਵਾਲੀ ਵਿਚ ਇਕ ਜਥੇਬੰਦੀ ਦੀ ਕਾਨਫਰੰਸ ਉਪਰ ਅਸੀਂ ਸੁਸਾਇਟੀ ਦੁਆਰਾ ਪ੍ਰਕਾਸ਼ਿਤ ਕਿਤਾਬਾਂ ਵੇਚ ਰਹੇ ਸਾਂ ਕਿ ਇਕ ਆਦਮੀ ਨੇ ਉਪਰੋਕਤ ਕੇਸ ਬਾਰੇ ਦੱਸਿਆ। ਜਦੋਂ ਘਰ ਦੇ ਮਾਲਕ ਤੋਂ ਪੁੱਛਿਆ ਗਿਆ ਤਾਂ ਉਸ ਨੇ ਦੱਸਿਆ ਕਿ ਇਸ ਸਮੇਂ ਵੀ ਘਰ 'ਚ ਰੋੜੇ ਵੱਜ ਰਹੇ ਹਨ। ਅਸੀਂ ਫੌਰਨ ਉਨਾਂ ਦੇ ਘਰ ਗਏ। ਸਾਡੇ ਜਾਂਦਿਆਂ ਹੀ ਡਲੇ ਵੱਜਣੋਂ ਹਟ ਗਏ ਅਸੀਂ ਘਰ ਦਾ ਆਲਾ ਦੁਆਲਾ ਵੇਖਿਆ ਅਤੇ ਘਰ ਦੇ ਮੈਂਬਰਾਂ ਨਾਲ ਗੱਲਬਾਤ ਕੀਤੀ।

ਪ੍ਰੀਵਾਰ ਦਾ ਮੁਖੀ ਗੁਰਦੇਵ ਸਿੰਘ ਜੋ ਸਰਕਾਰੀ ਸਕੂਲ 'ਚ ਚਪੜਾਸੀ ਹੈ, ਨੇ ਦੱਸਿਆ ਕਿ ਪਿਛਲੇ 15-20 ਦਿਨਾਂ ਤੋਂ ਘਰ 'ਚ ਇੱਟਾਂ ਡਲੇ ਆਟੇ ਦੇ ਪੇੜੇ, ਲੂਣ ਅਤੇ ਪਾਣੀ ਡਿੱਗ ਰਿਹਾ ਹੈ। ਇਕ ਦਿਨ ਰੂੰ ਦੀਆਂ ਬੱਤੀਆਂ ਅਤੇ ਹੋਰ ਟੂਣੇ ਦੇ ਸਾਮਾਨ ਨਾਲ ਭਰਿਆ ਕੂੰਜਾ ਵੀ ਡਿੱਗਿਆ।

ਬਹੁਤ ਸਾਰੇ ਸਾਧਾਂ ਚੇਲਿਆਂ ਤੋਂ ਇਲਾਜ ਕਰਵਾਇਆ ਗਿਆ ਸੀ। ਬਾਲਿਆਂ ਵਾਲੀ ਦੇ ਹੀ ਇਕ ਚੇਲੇ ਨੇ ਘਰ ਦੇ ਕਈ ਟੂਣੇ ਮੰਤਰ ਕੀਤੇ ਅਤੇ ਇਕ ਮੁਰਗੀ ਦੀ ਬਲੀ ਦਿਤੀ। ਰਾਮਪੁਰੇ ਦੇ ਇਕ ਸਿਆਣੇ ਗੁਰਦੇਵ ਸਿੰਘ ਨੇ ਇਕ ਮੁਰਗੇ ਇਕ ਮੁਰਗੀ ਦੀ ਬਲੀ ਦਿੱਤੀ, ਇਕ ਛੱਤਰਾ ਛੁੜਵਾਇਆ ਘਰ 'ਚ ਟੂਣਾ ਕੀਤਾ ਅਤੇ ਪੰਜ ਸੌ ਰੁਪੈ ਖਰਚ ਕਰਵਾ ਦਿੱਤੇ। ਜਦ ਫਿਰ ਵੀ ਘਟਨਾਵਾਂ ਹੋਣੋਂ ਨਾਂ ਹਟੀਆਂ ਤਾ ਬਾਲਿਆਂ ਵਾਲੀ ਦੇ ਹੀ ਇਕ ਮਰਾਸੀ ਖਰੈਤੀ ਨੂੰ ਬੁਲਾਇਆ ਗਿਆ। ਉਸਨੇ ਘਰ ਕੀਲ ਕੇ ਦਰਵਾਜੇ ਤੇ ਤਬੀਤ ਲਾ ਦਿੱਤਾ। ਇਕ ਬਕਰੀ ਹੀ ਬਲੀ ਦਿੱਤੀ ਅਤੇ 600 ਰੁਪੈ ਖਰਚ ਕਰਵਾ ਦਿੱਤੇ ਏਨੇ ਪੈਸ਼ੇ ਖਰਚ ਕੇ ਵੀ ਘਰ 'ਚ ਚੀਜ਼ਾਂ ਡਿਗਣੋਂ ਨਾ ਹਟੀਆਂ।

ਅਸੀਂ ਦੋ ਤਿੰਨ ਘੰਟੇ ਉਥੇ ਰਹੇ। ਇਸ ਸਮੇਂ ਦੌਰਾਨ ਕੋਈ ਘਟਨਾ ਨਹੀਂ ਵਾਪਰੀ। ਅਸੀਂ ਇੱਟਾਂ ਰੋੜ ਚੁਕਵਾ ਕੇ ਘਰ ਸਾਫ਼ ਕਰਵਾ ਦਿੱਤਾ ਅਤੇ ਕਿਹਾ ਕਿ ਅਸੀਂ ਕੱਲ੍ਹ ਨੂੰ ਆਂਵਾਂਗੇ ਦੂਜੇ ਦਿਨ ਇਕਾਈ ਦੇ ਮੈਂਬਰ ਸਰਬਜੀਤ ਅਤੇ ਜਸਵਿੰਦਰ ਉਸ ਘਰ ਪਹੁੰਚੇ। ਘਰ ਵਿਚ ਕੋਈ ਘਟਨਾ ਨਹੀਂ ਵਾਪਰੀ ਸੀ। ਘਰ ਵਾਲੇ ਖੁਸ਼ ਨਜ਼ਰ ਆ ਰਹੇ ਸਨ। ਅਸੀਂ ਆਂਢ ਗੁਆਂਢ ਦੇ ਲੋਕਾਂ ਨੂੰ ਇਕੱਠੇ ਕਰਕੇ ਜਾਦੂ ਦੇ ਕੁਝ ਟਰਿਕ ਵਿਖਾਏ ਅਤੇ ਗੱਲਾਬਾਤਾਂ ਕੀਤੀਆਂ। ਅਖੀਰ 'ਚ ਅਸੀਂ ਇਸ ਸਿੱਟੇ ਤੇ ਪੁੱਜੇ ਕਿ ਇਹ ਕਾਰਵਾਈ ਕਿਸੇ ਮਾਨਸਿਕ ਰੋਗੀ ਦੀ ਨਹੀਂ ਸਗੋਂ ਕਿਸੇ ਸ਼ਰਾਰਤੀ ਅਨਸਰ ਦੀ ਹੋ ਸਕਦੀ ਹੈ। ਅਸੀਂ ਉਥੇ ਹਾਜ਼ਰ ਲੋਕਾਂ 'ਚ ਐਲਾਨ ਕੀਤਾ ਕਿ ਸਾਨੂੰ ਪਤਾ ਲੱਗ ਚੁੱਕਾ ਹੈ ਕਿ ਦੋਸ਼ੀ ਕੌਣ ਹੈ। ਉਸ ਆਦਮੀ ਦਾ ਨਾਂ ਅਸੀਂ ਹੁਣ ਨਹੀਂ ਦੱਸਾਂਗੇ। ਜੇਕਰ ਉਸ ਨੇ ਫੇਰ ਕੋਈ ਕਾਰਵਾਈ ਕੀਤੀ ਤਾਂ ਉਸ ਨੂੰ ਸਾਰੇ ਲੋਕਾਂ ਦੇ ਸਾਹਮਣੇ ਪੇਸ਼ ਕਰਾਂਗੇ ਘਰ ਵਾਲਿਆਂ ਨੂੰ ਅਸੀਂ ਯਕੀਨ ਦਵਾਇਆ ਕਿ ਅੱਗੇ ਤੋਂ ਤੁਹਾਡੇ ਘਰ 'ਚ ਕੋਈ ਘਟਨਾ ਨਹੀਂ ਵਾਪਰੇਗੀ। ਉਸ ਤੋਂ ਬਾਅਦ ਅੱਜ ਤੱਕ ਉਸ ਘਰ 'ਚ ਇੱਟਾਂ ਰੋੜੇ ਡਿੱਗਣ ਦੀ ਕੋਈ ਘਟਨਾ ਨਹੀਂ ਵਾਪਰੀ। ਅਸਲ ਵਿਚ ਅਜਿਹੇ ਕੇਸਾਂ ਵਿਚ ਅਸੀਂ ਇਹ ਢੰਗ ਅਕਸਰ ਅਜ਼ਮਾਉਂਦੇ ਹਾਂ। ਸ਼ਰਾਰਤੀ ਬੰਦੇ ਨੂੰ ਅਹਿਸਾਸ ਹੋ ਜਾਂਦਾ ਹੈ ਕਿ ਮੇਰੇ ਬਾਰੇ ਪਤਾ ਲੱਗ ਚੁੱਕਾ ਹੈ ਅਤੇ ਮੇਰਾ ਨਾਂ ਲੋਕਾਂ 'ਚ ਦੱਸਕੇ ਮੇਰੀ ਬਦਨਾਮੀ ਹੋ ਜਾਵੇਗੀ। ਉਹ ਇਸ ਡਰ ਨਾਲ ਦੁਬਾਰਾ ਗਲਤ ਹਰਕਤ ਨਹੀਂ ਕਰਦਾ। ਇਹੀ ਢੰਗ ਇਸ ਕੇਸ ਨੂੰ ਹੱਲ ਕਰਨ 'ਚ ਸਹਾਈ ਹੋਇਆ।

ਖੁਸ਼ਵਿੰਦਰ ਸਿੰਘ
ਪ੍ਰਧਾਨ ਰ.ਸ.ਪ. ਮੌੜ ਮੰਡੀ

## ਪੁੱਛਾਂ ਦੇਣ ਵਾਲਾ ਆਪਣਾ ਮੁੰਡਾ ਨਾਂ ਲੱਭ ਸਕਿਆ

ਸਾਡੇ ਦੇਸ਼ ਦੇ ਲੋਕ ਗਰੀਬੀ ਬਿਮਾਰੀ ਦੇ ਅਸਲ ਕਾਰਨ ਅਤੇ ਹੱਲ ਨਾ ਸਮਝਦੇ ਹੋਣ ਕਾਰਨ ਇਸਨੂੰ ਆਪਣੇ ਕਰਮਾਂ ਨਾਲ ਜੋੜਕੇ ਸਾਧਾਂ, ਸੰਤਾਂ, ਸਿਆਣਿਆਂ ਦਾ ਘਰ ਭਰੀ ਜਾਂਦ ਹਨ। ਓਹ ਇਹ ਨਹੀਂ ਸੋਚਦੇ ਕਿ ਇੰਨਾਂ ਠੰਗਾਂ ਨੂੰ ਇਕ ਔਸਤ ਆਦਮੀ ਜਿੰਨੀ ਸੂਝ ਵੀ ਨਹੀਂ ਹੁੰਦੀ। ਲੋਕਾਂ ਦੇ ਅੰਧ ਵਿਸ਼ਵਾਸ ਸਦਕਾ ਇੰਨਾਂ ਦਾ ਡੰਕਾ ਵਜਦਾ ਰਹਿੰਦਾ ਹੈ। ਅਜਿਹੀ ਹੀ ਘਟਨਾ ਜੋ ਜਲਾਲਾਬਾਦ ਇਕਾਈ ਦੀ ਨਜ਼ਰ ਵਿਚ ਆਈ, ਵਰਨਣ ਯੋਗ ਹੈ। ਜਲਾਲਾਬਾਦ ਤੋਂ ਥੋੜੀ ਦੂਰ ਪਿੰਡ ਸੁੱਲ੍ਹਾ ਵਿਚ ਵਰਿਆਮ ਸਿੰਘ ਨਾਂ ਦਾ ਪੁੱਛਾਂ ਦੇਣ ਵਾਲਾ ਸਿਆਣਾ ਆਪਣੇ ਗੁਆਚੇ ਪੁੱਤਰ ਨੂੰ ਨਾਂ ਲੱਭ ਸਕਿਆ।

ਘਟਨਾਂ ਇਉਂ ਵਾਪਰੀ ਕਿ ਉਸ ਸਿਆਣੇ ਦਾ ਲੜਕਾ, ਜੋ ਹਰ ਵੇਲੇ ਨਸ਼ੇ 'ਚ ਘੁੱਤ ਰਹਿੰਦਾ ਸੀ, ਇਕ ਰਾਤ ਨਾਲ ਦੇ ਪਿੰਡ ਗਿਆ। ਬਾਰਡਰ ਨੇੜੇ ਹੋਣ ਕਾਰਨ ਪਿੰਡ ਪਰਤਨ ਦੀ ਬਜਾਇ ਉਹ ਪਾਕਿਸਤਾਨ ਪਹੁੰਚ ਗਿਆ ਸਵੇਰੇ ਉਸ ਦੀ ਭਾਲ ਕੀਤੀ ਪਰ ਉਹ ਨਾ ਮਿਲਿਆ। ਸਿਆਣੇ ਨੇ ਸ਼ੱਕ ਕੀਤਾ ਕਿ ਜਿਸ ਨਾਲ ਉਸ ਦਾ ਜ਼ਮੀਨ ਦਾ ਝਗੜਾ ਸੀ, ਸ਼ਾਇਦ ਉਸ ਨੇ ਮਾਰ ਦਿੱਤਾ ਹੋਵੇ। ਥਾਣੇ ਵਾਲਿਆਂ ਤੋਂ ਉਸ ਦੀ ਮਾਰਕੁੱਟ ਕਰਵਾਈ ਗਈ। ਅਖੀਰ ਰੋ ਧੋ ਕੇ ਬੈਠ ਗਏ ਕਿ ਕਿਸੇ ਨੇ ਮਾਰ ਦਿੱਤਾ ਹੋਵੇਗਾ। ਰਿਸ਼ਤੇਦਾਰ ਵੀ ਅਫ਼ਸੋਸ ਕਰ ਗਏ। ਲੋਕਾਂ ਨੇ ਸਿਆਣੇ ਨੂੰ ਕਿਹਾ ਕਿ ਆਪਣੀ ਸ਼ਕਤੀ ਨਾਲ ਮੁੰਡੇ ਦਾ ਪਤਾ ਲਗਾਵੇ, ਤਾਂ ਬਾਬਿਆਂ ਨੇ ਕਿਹਾ ਕਿ ਮੈਨੂੰ ਕੋਈ ਸਮਝ ਨਹੀਂ ਆਉਂਦੀ। ਪੁੱਛਾਂ ਲੋਕਾਂ ਦੀਆਂ ਨਿਕਲਦੀਆਂ ਹਨ ਘਰ ਦੀ ਨਹੀਂ ਨਿਕਲੀ। ਦੋ ਕੁ ਮਹੀਨੇ ਬਾਅਦ ਮੁੰਡੇ ਦੀ ਚਿੱਠੀ ਆ ਗਈ ਕਿ ਉਹ ਪਾਕਿਸਤਾਨ ਜੇਲ੍ਹ ਵਿਚ ਹੈ। ਲੋਕਾਂ ਵਿਚ ਇਸ ਗੱਲ ਦੀ ਕਾਫੀ ਚਰਚਾ ਹੈ ਕਿ ਜਿਹੜਾ ਬਾਬਾ ਆਪਣਾ ਮੁੰਡਾ ਨਹੀਂ ਲਭ ਸਕਿਆ ਉਹ ਲੋਕਾਂ ਦਾ ਕੀ ਸੰਵਾਰੇਗਾ ? ਲੋਕ ਉਸ ਬਾਬੇ ਤੋਂ ਪੁੱਛਾਂ ਲੈਣੋ ਹਟ ਗਏ ਹਨ।

ਰਾਮ ਕਿਸ਼ਨ

ਸਫਾ 31 ਦੀ ਬਾਕੀ

ਸਰਗਰਮੀਆਂ ਹੀ ਪੜਨ ਨੂੰ ਮਿਲਦੀਆਂ ਹਨ ਜੋ ਕਿ ਇਕ ਰੋਮਾਂਟਿਕ ਕਹਾਣੀਆਂ ਦੇ ਰਸਾਲੇ ਵਾਂਗ ਹੀ ਬਣਕੇ ਰਹਿ ਗਈਆਂ। ਜਮਾਨਤ ਜਿੱਤਣ ਨੂੰ ਬਹੁਤ ਵੱਡੀ ਪ੍ਰਾਪਤੀ ਵਜੋਂ ਲਿਆ ਗਿਆ ਹੈ ਪਰ ਸੋਸਾਇਟੀ ਦੇ ਪ੍ਰੋਗਰਾਮ ਬਾਰੇ ਬਿਲਕੁਲ ਹੀ ਨਹੀਂ ਲਿਖਿਆ ਗਿਆ ਕਿ ਅਸੀਂ ਕਿਵੇਂ ਸਮਾਜਿਕ ਤੇ ਆਰਥਿਕ ਢਾਂਚਾ ਬਦਲਣਾ ਹੈ। ਜਿਸ ਤੋਂ ਬਿਨਾ ਅੰਧ ਵਿਸ਼ਵਾਸ਼ ਜੜੋਂ ਖਤਮ ਨਹੀਂ ਹੋਣੇ। ਇਕੋ ਇਕ ਸਥਾਈ ਜਾਪਦਾ ਕਾਲਮ-ਸ਼ੰਕਾ ਨਵਿਰਤੀ ਇਸ ਵਾਰ ਨਹੀਂ ਛਪਿਆ। ਮੇਘ-ਰਾਜ ਜੀ ਨਾਲ ਏਕਤਾ ਬਾਰੇ ਵਧੀਆ ਗੱਲ ਲੱਗੀ। ਸਮੁੱਚੇ ਰੂਪ ਵਿਚ ਇਸ ਵਾਰ ਦਾ ਪਰਚਾ ਆਪਦੀ ਪਹਿਲੀ ਪੁਜੀਸ਼ਨ ਤੋਂ ਬਹੁਤ ਹੇਠਾਂ ਡਿੱਗ ਪਿਐ ਆਸ ਹੈ ਅੱਗੇ ਤੋਂ ਪੇਪਰ ਵਿਚ ਸਿਰਫ ਵਿਗਿਆਨਕ ਲੇਖ ਜੋ ਮੌਜੂਦਾ ਵਕਤ ਦੇ ਹਾਣੀ ਹੋਣ, ਹੀ ਛਾਪੇ ਜਾਇਆ ਕਰਨਗੇ।

ਰਤਨ ਸਿੰਘ ਧੂਰੀ—ਪਰਮਜੀਤ ਕੁਠਾਲਾ

ਸਫਾ 29 ਦੀ ਬਾਕੀ

ਮੇਰੇ ਮਨ ਵਿਚ ਸ਼ੁਰੂ ਤੋਂ ਸ਼ੱਕ ਸੀ ਕਿ ਦੰਦਾਂ ਚੋਂ ਇਸ ਪ੍ਰਕਾਰ ਕੀੜੇ ਨਹੀਂ ਕੱਢੇ ਜਾ ਸਕਦੇ। ਨਾਲੇ ਏਨੇ ਕੀੜੇ ਦੰਦਾਂ ਵਿਚ ਨਹੀਂ ਹੁੰਦੇ। ਮੈਂ ਲੋਕਾਂ ਅੱਗ ਦਾਹਵਾ ਕੀਤਾ ਕਿ ਮੈਂ ਵੀ ਇਸੇ ਤਰ੍ਹਾਂ ਕਰ ਕੇ ਵਿਖਾ ਸਕਦਾ ਹਾਂ। ਲੋਕ ਰਜਾਮੰਦ ਹੋ ਗਏ। ਮੈਂ ਪਰਾਤ ਵਿਚ ਸਾਫ ਪਾਣੀ ਪਾਇਆ। ਤੌੜੀ ਸਭ ਨੂੰ ਵਿਖਾਕੇ ਉਸ ਵਿਚ ਮੂਧੀ ਮਾਰ ਦਿਤੀ, ਫੂਕਣੀ ਵੀ ਕਿਸੇ ਨੂੰ ਨਹੀਂ ਫੜਾਈ। ਦਾਤੀ ਨੂੰ ਗਰਮ ਕਰਕੇ ਮੈਂ ਉਸ ਉਪਰ ਪਿਆਜ ਦੇ ਬੀਜ ਪਾਏ ਅਤੇ ਤੌੜੀ ਵਿਚ ਦਾਤੀ ਵਾੜ ਦਿਤੀ। ਮੈਂ ਕਿਸੇ ਨੂੰ ਵੀ ਤੌੜੀ ਦੇ ਕੋਲ ਨਹੀਂ ਆਉਣ ਦਿਤਾ ਅਤੇ ਕਿਹਾ ਕਿ ਖਾਲੀ ਤੌੜੀ ਵਿਚ ਹੀ ਸੁੰਡੀਆਂ ਵਰਗੀ ਚੀਜ਼ ਪੈਦਾ ਹੋ ਸਕਦੀ ਹੈ। ਥੋੜੀ ਦੇਰ ਬਾਅਦ ਮੈ ਦਾਤੀ ਕਢਕੇ ਤੌੜੀ ਸਿੱਧੀ ਕੀਤੀ ਤਾਂ ਸੁੰਡੀਆਂ ਅੱਗੇ ਨਾਲੋਂ ਵੀ ਜਿਆਦਾ ਸਨ। ਮੇਰੇ ਤਜਰਬੇ ਤੋਂ ਲੋਕਾਂ ਨੂੰ ਹੋ ਗਿਆ ਕਿ ਇਸ ਵਿਚ ਕੋਈ ਕਰਾਮਾਤ ਨਹੀਂ ਸੀ ਨਾ ਹੀ ਸਾਧ ਨੇ ਦੰਦਾਂ ਚੋਂ ਸੁੰਡੀਆਂ ਕੱਢੀਆਂ ਸਨ ਸਗੋਂ ਇਹ ਤਾਂ ਪਿਆਜ ਦੇ ਬੀਜ ਦਾ ਪੂੰਗ ਬਣਨ ਦਾ ਅਮਲ ਸੀ ਜਿਸ ਨੂੰ ਕੋਈ ਵੀ ਬੰਦਾ ਕਰ ਸਕਦਾ ਹੈ। ਸਾਧ ਐਵੇਂ ਹੀ ਪੈਸੇ ਬਟੋਰ ਕੇ ਲੈ ਗਿਆ। (ਬਰਕਤ ਅਲੀ)



ਦਹਿਸ਼ਤ ਦੇ ਨਾਲ ਨਾਲ ਹਕੂਮਤੀ ਦਹਿਸ਼ਤਗਰਦੀ ਦੇ ਖਿਲਾਫ ਵੀ ਜਨਤਕ ਟਾਕਰਾ ਜਥੇਬੰਦ ਕਰਨ ਲਈ ਅਵਾਜ਼ ਉਠਾਂਉਣੀ ਚਾਹੀਦੀ ਹੈ।

ਹਥਲੇ ਅੰਕ ਨਾਲ 'ਤਰਕਸ਼ੀਲ' ਦੂਜੇ ਸਾਲ ਵਿੱਚ ਦਾਖਲ ਹੋ ਜਿਆ ਹੈ। ਪਿਛਲੇ ਥੋੜੇ ਜਿਹੇ ਸਮੇਂ ਵਿੱਚ ਹੀ ਇਸ ਦੀ ਛਪਣ ਗਿਣਤੀ 3000, ਤੋਂ ਵੱਧ ਕੇ 7000 ਤੱਕ ਪਹੁੰਚ ਗਈ ਹੈ। 1000 ਦੇ ਲਗਭਗ ਤਰਕਸ਼ੀਲ ਦੇ ਸਲਾਨਾ ਪਾਠਕ ਬਣੇ ਹਨ। ਪਾਠਕਾਂ ਤੋਂ ਵੱਡੀ ਗਿਣਤੀ ਵਿੱਚ ਚਿੱਠੀਆਂ ਲਗਾਤਾਰ ਆ ਰਹੀਆਂ ਹਨ ਜਿੰਨਾਂ, ਵਿੱਚ ਹਰ ਕਿਸਮ ਦੀ ਮੱਦਦ ਦਾ ਭਰੋਸਾ, ਪਰਚੇ ਲਈ ਉਸਾਰੂ ਸੁਝਾਅ ਤੇ ਸ਼ਲਾਘਾ ਕੀਤੀ ਹੁੰਦੀ ਹੈ। ਇਸ ਸਭ ਕੁੱਝ ਨਾਲ ਸਾਡਾ ਉਤਸ਼ਾਹ ਤੇ ਹੌਸਲਾ ਹੋਰ ਵਧ ਜਾਂਦਾ ਹੈ। ਬਦੇਸੀਂ ਬੈਠੇ ਪੰਜਾਬੀ ਪਾਠਕਾ ਨੇ ਵੀ ਸਾਡੀ ਹਰ ਪੱਖ ਤੋਂ ਬਹੁਤ ਮੱਦਦ ਕੀਤੀ ਹੈ। ਕੈਨੇਡਾ ਅਤੇ ਇੰਗਲੈਂਡ ਤੋਂ ਛਪਦੇ ਮੁੱਖ ਪੰਜਾਬੀ ਪਰਚਿਆਂ ਵਿੱਚ ਤਰਕਸ਼ੀਲ ਬਾਰੇ ਸੰਪਾਦਕੀ ਨੋਟ ਛਪੇ ਹਨ। ਇਹ ਸਭ ਕੁੱਝ ਸਾਡੀਆਂ ਆਸਾਂ ਤੋਂ ਕਿਤੇ ਵੱਧ ਹੈ। ਪਰ ਦੂਜੇ ਪਾਸੇ ਸਮਸਿਆਵਾਂ ਹਨ ਜਿਨਾਂ ਦਾ ਹੱਲ ਵੀ ਤੁਹਾਡੇ ਸਰਗਰਮ ਸਹਿਯੋਗ ਨਾਲ ਹੀ ਹੋ ਸਕਦਾ ਹੈ। ਸਾਡੇ ਨਿਸ਼ਾਨੇ ਹਨ। ਜਿਨ੍ਹਾਂ ਨੂੰ ਤੁਹਾਡੀਆਂ ਕੋਸ਼ਿਸ਼ਾ ਨਾਲ ਹੀ ਪੂਰਾ ਕੀਤੀ ਜਾ ਸਕਦਾ ਹੈ। ਆਰਥਿਕ ਸਮਸਿਆ ਜੋ ਕਿ ਆਮ ਤੌਰ ਤੇ ਹਰ ਇੱਕ ਪਰਚੇ ਨੂੰ ਹੀ ਆਉਂਦੀ ਹੈ-ਇਸ ਲਈ ਪਿਛਲੇ ਅੰਕਾ ਦਾ ਹਿਸਾਬ-ਕਿਤਾਬ ਮੁਕੰਮਲ ਕੀਤਾ ਜਾਵੇ ਅਤੇ ਭਵਿਖ ਵਿੱਚ ਇਸ ਸੰਬੰਧੀ ਬੇਕਾਇਦਗੀ ਬਣਾਈ ਜਾਵੇ-ਪਰਚੇ ਨੂੰ ਵੱਧ ਤੋਂ ਵੱਧ ਹੱਥਾਂ ਤੱਕ ਪੁਚਾਇਆ ਜਾਵੇ-ਸਾਲਾਨਾ ਚੰਦਿਆਂ ਦੀ ਗਿਣਤੀ ਵਧਾਉਣ ਲਈ ਇੱਕ ਵਿਸ਼ੇਸ਼ ਮੁਹਿੰਮ ਚਲਾਈ ਜਾਵੇ। ਲਿਖਤਾਂ ਸਬੰਧੀ ਸਾਨੂੰ ਪਾਠਕਾਂ ਵੱਲੋਂ ਲਗਾਤਾਰ ਸੁਝਾਅ ਆਉਂਦੇ ਰਹਿੰਦੇ ਹਨ। ਥਾਂ ਦੀ ਥੁੜ ਕਾਰਨ ਬਹੁਤ ਸਾਰੀਆ ਚਿੱਠੀਆਂ, ਗੀਤ, ਕਵਿਤਾਵਾਂ ਅਤੇ ਰੀਪੋਰਟਾਂ ਛਪਣੋਂ ਰਹਿ ਜਾਂਦੀਆਂ ਹਨ। ਪਰ ਵਿਗਿਆਨਕ ਜਾਣਕਾਰੀ ਵਾਲੇ ਲੇਖਾਂ ਦੀ ਘਾਟ ਰੜਕਦੀ ਰਹਿੰਦੀ ਹੈ। ਪਾਠਕਾਂ ਨੂੰ ਇਸ ਪਾਸੇ ਵੱਲ ਧਿਆਨ ਦੇਣਾ ਚਾਹੀਦਾ ਹੈ। ਯਕੀਨਨ ਹੀ ਅਸੀਂ ਨਵੇਂ ਵਰੇ ਵਿੱਚ ਤੁਹਾਡੇ ਸਰਗਰਮ ਸਹਿਯੋਗ ਨਾਲ ਸਾਰੀਆਂ ਔਕੜਾਂ ਤੇ ਕਾਬੂ ਪਾਕੇ ਅਪਣੇ ਨਿਸ਼ਾਨਿਆਂ ਦੀ ਪੂਰਤੀ ਵੱਲ ਵਧਾਂਗੇ।

-ਵੱਲੋਂ- ਸੰਪਾਦਕੀ ਬੋਰਡ 'ਤਰਕਸ਼ੀਲ'

## ਸ਼ੰਕਾ-ਨਵਿਰਤੀ

1. ਕਿਸੇ ਵੀ ਵਿਆਕਤੀ ਦੇ ਸਿਰ ਉਪਰ, ਜਾਂ ਕਿਸੇ ਸਾਧੂ ਦੇ ਸਿਰ ਤੇ ਜਟਾਵਾਂ ਕਿਉਂ ਉਗਦੀਆ ਹਨ।
2, ਕਾਲੇ ਨਾਗ ਉਪਰ ਅਸਮਾਨੀ ਬਿਜਲੀ ਕਿਉਂ ਡਿਗਦੀ ਹੈ ?
3. ਜੇਕਰ ਹਰੇਕ ਜੀਵ ਸਾਹ ਲੈਣ ਵਾਲੀ ਆਕਸੀਜਨ ਗੈਸ ਮਿਲਣ ਕਰਕੇ ਜਿਉਂਦਾ ਰਹਿਦਾ ਹੈ ਤੇ ਆਕਸੀਜਨ ਨਾ ਮਿਲਣ ਦੀ ਹਾਲਤ ਵਿੱਚ ਛੇਤੀ ਹੀ ਮਰ ਜਾਂਦਾ ਹੈ ਤਾਂ ਮੁਰਗੀ ਦੇ ਆਂਡੇ ਵਿਚਲਾ ਜੀਵ ਕਿਸ ਤਰ੍ਹਾਂ 21 ਦਿਨ ਜਿਉਂਦਾ ਰਹਿੰਦਾ ਹੈ ?

ਗੜ੍ਹਸ਼ੰਕਰ ਤੋਂ ਕੁਝ ਪਾਠਕ

1 ਸਾਧੂਆਂ ਆਦਿ ਦੇ ਸਿਰ ਦੇ ਵਾਲ ਕੰਘੀ ਨਾ ਕਰਨ ਅਤੇ ਵਾਲਾਂ ਉਪਰ ਸੁਆਹ ਵਗੈਰਾ ਮਲ ਲੈਣ ਕਾਰਨ ਆਪਸ ਵਿੱਚ ਜੁੜ ਜਾਂਦੇ ਹਨ ਅਤੇ ਇਸ ਤਰਾਂ ਵਾਲ ਕਹਿਰੇ ਕਹਿਰੇ ਨਾ ਰਹਿਕੇ ਜਟਾਵਾਂ ਦਾ ਰੂਪ ਧਾਰਨ ਕਰ ਲੈਂਦੇ ਹਨ। ਇਸ ਤੋਂ ਬਿਨਾਂ ਵਾਲਾਂ ਦੀਆਂ ਜੜ੍ਹਾਂ ਵਿਚੋਂ ਇੱਕ ਚਿਪਚਿਪਾ ਤੇਲ ਵਰਗਾ ਪਦਾਰਥ ਰਿਸਦਾ ਰਹਿੰਦਾ ਹੈ, ਜੇ ਅਸੀ. ਇਸਦੀ ਠੀਕ ਢੰਗ ਨਾਲ ਸਫਾਈ ਨਾ ਕਰਦੇ ਰਹੀਏ ਤਾਂ ਇਸ ਸਦਕਾ ਵੀ ਵਾਲ ਆਪਸ ਵਿੱਚ ਜੁੜ ਜਾਂਦੇ ਹਨ ਅਜਿਹਾ ਨਵ-ਜੰਮੇ ਬੱਚਿਆਂ ਵਿੱਚ ਕਈ ਵਾਰ ਹੋ ਜਾਂਦਾ ਹੈ ਜਦ ਉਹਨਾਂ ਦੇ ਸਿਰ ਵਿੱਚੋਂ ਇਸ ਤੇਲ ਰਿਸਣ ਦੀ ਮਾਤਰਾ ਆਮ ਨਾਲੋਂ ਵਧ ਜਾਂਦੀ ਹੈ। ਸੋ ਜੋ ਵੀ ਵਿਅਕਤੀ ਵਾਲਾਂ ਦੀ ਸਫਾਈ ਕੰਘੀ ਵਗਰਾ ਨਹੀਂ ਕਰੇਗਾ ਉਸਦੇ ਵਾਲ ਆਪਸ ਵਿੱਚ ਉਲਝ ਕੇ, ਜੁੜ ਕੇ ਜਟਾਵਾਂ ਬਣ ਉਣਗੇ ਹੀ, ਚਾਹੇ ਉਹ ਵਿਅਕਤੀ ਕੋਈ ਸਾਧੂ ਹੋਵੇ ਜਾਂ ਨਾ।

2 ਕਾਲੇ ਨਾਗ ਉਪਰ ਅਸਮਾਨੀ ਬਿਜਲੀ ਡਿੱਗਣ ਜਾਂ ਨਾਂ-ਡਿੱਗਣ ਦਾ ਕੋਈ ਤਾਅਲੁਕ ਹਨੀਂ। ਇਹ ਪੂਰੀ ਤਰਾਂ ਇੱਕ ਵਹਿਮ ਹੀ ਹੈ।

3 ਮੁਰਗੀ ਦੇ ਆਂਡੇ ਵਿਚਲਾ ਜੀਵ ਕਿਉਂਕਿ ਕੋਈ ਬਹੁਤੀ ਹਿਲਜੁਲ ਨਹੀਂ ਕਰਦਾ ਇਸ ਲਈ ਉਸਨੂੰ ਜਿੰਦਾ ਰਹਿਣ ਲਈ ਬਹੁਤੀ ਘੱਟ ਮਾਤਰਾ ਵਿੱਚ ਆਕਸੀਜਨ ਦੀ ਲੋੜ ਹੁੰਦੀ ਹੈ। ਇਹ ਉਸਨੂੰ ਅੰਡੇ ਦੇ ਇੱਕ ਪਾਸੇ ਬਣੀ ਛੋਟੀ ਜਿਹੀ ਹਵਾ ਥੈਲੀ (Air sac) ਵਿੱਚੋਂ ਮਿਲ ਜਾਂਦੀ ਹੈ। ਉਬਲੇ ਹੋਏ ਆਂਡੇ ਨੂੰ ਛਿਲਣ ਤੇ ਅਸੀਂ ਉਸਦੇ ਇੱਕ ਪਾਸੇ ਛੋਟਾ ਜਿਹਾ ਡੂੰਘ ਦੇਖਦੇ ਹਾਂ। ਇਹ ਡੂੰਘ ਉਸ ਇੱਕਠੀ ਹੋਈ ਹਵਾ ਦੇ ਕਾਰਣ ਹੀ ਹੁੰਦਾ ਹੈ ਜੋ ਅੰਡੇ ਵਿਚਲੇ ਚੂਚੇ ਦੁਆਰਾ ਵਰਤੀ ਜਾਂਦੀ ਹੈ।

# ਗੈਬੀ ਸ਼ਕਤੀਆਂ ਦੇ ਇਕ ਹੋਰ ਦਾਅਵੇਦਾਰ ਦੀਆਂ ਫੜਾਂ

ਪਟਿਆਲਾ ਜ਼ਿਲੇ ਦੇ ਕਸਬੇ ਬੱਸੀ ਪਠਾਣਾਂ ਦੇ ਇਕ ਗੈਬੀ-ਸ਼ਕਤੀਆਂ ਦੇ ਦਾਅਵੇਦਾਰ ਪ੍ਰਸ਼ੋਤਮ ਦਾਸ ਮਲਹੋਤਰਾ ਨੇ ਸੁਸਾਇਟੀ ਨੂੰ ਚੈਲੰਜ ਕੀਤਾ ਕਿ ਉਹ ਸੁਸਾਇਟੀ ਦੀ ਚਣੌਤੀ ਸਵੀਕਾਰ ਕਰਦਾ ਹੈ ਅਤੇ ਆਪਣੀ ਗੈਬੀ ਸ਼ਕਤੀ ਨਾਲ ਸੁਸਾਇਟੀ ਦੇ ਮੈਂਬਰ ਨੂੰ 50 ਗਜ਼ ਦੀ ਦੂਰੀ ਤੋਂ ਬੈਠਕੇ ਸਰੀਰਕ ਨੁਕਸਾਨ ਪਹੁੰਚਾ ਸਕਦਾ ਹੈ ਜਿਸ ਵਿਚ ਉਸ ਵਿਅਕਤੀ ਦੀ ਮੌਤ ਵੀ ਹੋ ਸਕਦੀ ਹੈ। ਇਸ ਸੰਬੰਧ ਵਿਚ ਮਿਤੀ 14.11.86 ਨੂੰ ਰੈਸ਼ਨੇਲਿਸਟ ਸੁਸਾਇਟੀ ਦੀ ਪਟਿਆਲਾ ਜ਼ਿਲਾ ਇਕਾਈ ਵਲੋਂ ਪ੍ਰਸ਼ੋਤਮ ਦਾਸ ਮਲਹੋਤਰਾ ਨਾਲ ਲਿਖਤੀ ਇਕਰਾਰਨਾਮਾ ਕੀਤਾ ਗਿਆ ਜਿਸ ਅਨੁਸਾਰ ਇਹ ਤਹਿ ਹੋਇਆ ਕਿ ਪ੍ਰਸ਼ੋਤਮ ਦਾਸ ਮਿਤੀ 7-12-86 ਦਿਨ ਐਤਵਾਰ ਨੂੰ ਦਿਨ ਦੇ 12 ਤੋਂ 1 ਵਜੇ ਦੇ ਦਰਮਿਆਨ ਆਪਣੀ ਗੈਬੀ ਸ਼ਕਤੀ ਰਾਹੀਂ ਸੁਸਾਇਟੀ ਮੈਂਬਰ ਨੂੰ ਸਰੀਰਕ ਨੁਕਸਾਨ ਪਹੁੰਚਾਏਗਾ ਅਤੇ ਪਰਖ ਲਈ ਬੈਠਣ ਵਾਲਾ ਸੁਸਾਇਟੀ ਮੈਂਬਰ ਆਪਣੇ ਸਰੀਰਕ ਨੁਕਸਾਨ/ਮੌਤ ਦਾ ਜ਼ਿੰਮੇਵਾਰ ਖੁਦ ਹੋਵੇਗਾ। ਪ੍ਰਸ਼ੋਤਮ ਦਾਸ ਵਲੋਂ ਚਣੌਤੀ ਕਬੂਲ ਕਰਨ ਲਈ ਨਿਸ਼ਚਿਤ ਜ਼ਮਾਨਤ ਦੇ 1000 ਰੁਪਏ ਸੁਸਾਇਟੀ ਵਲੋਂ ਨਿਯੁਕਤ ਵਿਅਕਤੀ ਪਾਸ ਜਮਾਂ ਕਰਵਾ ਦਿੱਤੇ ਗਏ।

ਆਮ ਲੋਕਾਂ ਨੂੰ 7 ਦਸੰਬਰ ਦੀ ਬੜੀ ਉਤਸੁਕਤਾ ਨਾਲ ਉਡੀਕ ਸੀ ਕਿਉਂਕਿ ਮਹਿਲਾਂ ਚੌਂਕ ਦੇ ਸਾਧ ਦੇ ਭੱਜਣ ਤੋਂ ਬਾਅਦ ਇਹ ਦੂਸਰਾ ਸਾਧ ਸੀ। ਸੁਸਾਇਟੀ ਦੇ ਮੈਂਬਰ ਜਾਣਦੇ ਸਨ ਕਿ ਇਹ ਸਾਧ ਵੀ ਪਰਖ ਤੋਂ ਪਹਿਲਾਂ ਹੀ ਭੱਜ ਜਾਵੇਗਾ। ਆਖਿਰ ਇਕ ਦਸੰਬਰ ਨੂੰ ਹੀ ਮੁਆਫ਼ੀਨਾਮਾ ਲਿਖਕੇ, 1000 ਰੁਪਏ ਜ਼ਬਤ ਕਰਵਾਕੇ ਭੱਜ ਗਿਆ।

ਸਾਧ ਪ੍ਰਸ਼ੋਤਮ ਦਾਸ ਵਲੋਂ ਲਿਖਿਆ
ਮੁਆਫ਼ੀਨਾਮਾ — ਹੂਬਹੂ




**ਹਲਫ਼ੀਆ ਬਿਆਨ**

ਮੈਂ ਪਰਸ਼ੋਤਮ ਦਾਸ ਮਲਹੋਤਰਾ ਪੁੱਤਰ ਸ੍ਰੀ ਚਰਤ ਰਾਮ ਵਾਸੀ ਬਸੀ ਪਠਾਣਾਂ ਨੇ ਮਿਤੀ 7/12/86 ਨੂੰ ਗੈਬੀ ਸ਼ਕਤੀ ਦਾ ਪ੍ਰਗਟਾਵਾ ਕਰਨ ਲਈ ਤਰਕਸ਼ੀਲ ਸੁਸਾਇਟੀ ਪੰਜਾਬ ਨੂੰ ਚੈਲੰਜ ਕੀਤਾ ਸੀ। ਮੈਂ ਬਿਆਨ ਕਰਦਾ ਹਾਂ ਕਿ ਮੇਰੇ ਪਾਸ ਅਜਿਹੀ ਕੋਈ ਗੈਬੀ ਸ਼ਕਤੀ ਨਹੀਂ ਹੈ ਨਾ ਹੀ ਮੈਂ ਜ਼ਮਾਨਤੀ ਰਕਮ 1000/- ਰੁ: ਵਾਪਸ ਲੈਣ ਦਾ ਹੱਕਦਾਰ ਹਾਂ ਇਹ ਕੀਤੇ ਗਏ ਇਕਰਾਰਨਾਮੇ ਅਨੁਸਾਰ ਤਰਕਸ਼ੀਲ ਸੁਸਾਇਟੀ ਦੇ ਨਾਮ ਦਿੱਤੀ ਜਾਂਦੀ ਹੈ। ਮੈਂ ਅਗੇ ਕਦੇ ਤਰਕਸ਼ੀਲ ਸੁਸਾਇਟੀ ਨੂੰ ਚੈਲੰਜ ਨਹੀਂ ਕਰਾਂਗਾ ਅਤੇ ਨਾ ਹੀ ਇਸ ਤਰਾਂ ਕਿਸੇ ਨੂੰ ਗੁੰਮਰਾਹ ਕਰਾਂਗਾ।

ਮਿਤੀ 1/12/86

ਬਿਆਨਕਰਤਾ Purshotam Das Malhotra
ਪਰਸ਼ੋਤਮ ਦਾਸ ਮਲਹੋਤਰਾ ਪੁੱਤਰ ਸ੍ਰੀ ਚਰਤ ਰਾਮ
ਵਾਸੀ ਬਸੀ ਪਠਾਣਾ ਮੁਹੱਲਾ ਕਿਲ੍ਹਾ
ਤਹਿ: ਸਰਹਿੰਦ ਜ਼ਿਲਾ ਪਟਿਆਲਾ

I identify the deponent and he has signed/thumb marked in my presence

ATTESTED as identified

Advocate & Oath Commissioner
FATEHGARH SAHIB

1/12/86.